# ਅਰਦਾਸ ਸ਼ਕਤੀ

ਰਘਬੀਰ ਸਿੰਘ 'ਬੀਰ'

**An Atam Science Publication**

ਆਤਮ ਸਾਇੰਸ ਟਰੱਸਟ, ਨਵੀਂ ਦਿੱਲੀ

*ਪਹਿਲੀ ਵਾਰ - 1949*
*ਦੂਸਰੀ ਵਾਰ - 1957*
*ਤੀਸਰੀ ਵਾਰ - 1966*
*ਚੌਥੀ ਵਾਰ - 1975*
*ਪੰਜਵੀਂ ਵਾਰ - 1982*
*ਛੇਵੀਂ ਵਾਰ - 1989*
*ਸੱਤਵੀਂ ਵਾਰ - 2000*
*ਅੱਠਵੀਂ ਵਾਰ - 2004*

ਮੁੱਲ 65/-

Published by the Atam Science Trust,
A-1, Kalindi Colony, New Delhi

Printed by :
H.S. Offset Printer
Kuchha challan, Dariya Ganj
New Delhi - 110006

# ਤਤਕਰਾ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਨਿਰਸੰਦੇਹ ਵਾਹਿਗੁਰੂ ਸਾਰੀ ਸ੍ਰਿਸ਼ਟੀ ਦਾ ਕਰਤਾ ਵੀ ਹੈ ਅਤੇ ਪਾਲਣਹਾਰ ਵੀ। ਉਸ ਦੇ ਦੈਵੀ ਹੁਕਮ ਨਿਆਂਸ਼ੀਲ ਵੀ ਹਨ ਅਤੇ ਅਟੱਲ ਵੀ। ਇਹ ਵੀ ਸੱਚ ਹੈ ਕਿ ਮਨੁੱਖ ਜੋ ਬੀਜਦਾ ਹੈ, ਓਹੋ ਵੱਢਦਾ ਹੈ। ਜੈਸੇ ਕਰਮ ਕਰਦਾ ਹੈ, ਵੈਸਾ ਹੀ ਭੋਗਦਾ ਹੈ। ਹੁਣ ਦੇ ਕਰਮਾਂ ਨਾਲ ਪਹਿਲੇ ਜਨਮਾਂ ਦਾ ਕੁਝ ਰਹਿੰਦਾ ਲੇਖਾ ਜੋਖਾ ਵੀ ਇਥੇ ਭੋਗੀਦਾ ਹੈ ਅਤੇ ਏਥੇ ਇਸ ਜਨਮ ਵਿਚ ਬੀਜਿਆ ਕੁਝ ਇਥੇ ਭੋਗੀਦਾ ਹੈ, ਕੁਝ ਅੱਗੇ ਵੀ ਨਾਲ ਜਾਂਦਾ ਹੈ। ਇਸ ਤਰ੍ਹਾਂ ਇਹ ਸਿਲਸਿਲਾ ਜਾਰੀ ਰਹਿੰਦਾ ਹੈ। ਇਨ੍ਹਾਂ ਵਿਚਾਰਾਂ ਦੀ ਪ੍ਰੋੜ੍ਹਤਾ ਹਿਤ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਮੌਜੂਦ ਹਨ। ਗੁਰਬਾਣੀ ਅਨੁਸਾਰ ਅਸੀਂ ਅਨੇਕਾਂ ਜਨਮ 'ਬੈਰ, ਬਿਰੋਧ, ਕਾਮ, ਕ੍ਰੋਧ, ਮੋਹ, ਝੂਠ, ਬਿਕਾਰ, ਮਹਾਂ ਲੋਭ, ਧ੍ਰੋਹ' ਵਿਚ ਗੁਜ਼ਾਰ ਦਿਤੇ ਹਨ। ਹੁਣ ਸਾਡੀ ਅਰਦਾਸ ਹੈ ਕਿ ਹੇ ਵਾਹਿਗੁਰੂ! ਕ੍ਰਿਪਾ ਕਰੋ, ਆਪਣੀ ਬਖਸ਼ਿਸ਼ ਕਰੋ, ਕਰਮ ਕਰੋ, ਮਿਹਰ ਕਰੋ, ਸਾਨੂੰ ਇਨ੍ਹਾਂ ਵਿਕਾਰੀ ਕਰਮ-ਬੰਧਨਾਂ ਤੋਂ ਮੁਕਤ ਕਰ ਦਿਉ -

*ਇਆਹੂ ਜੁਗਤਿ ਬਿਹਾਨੇ ਕਈ ਜਨਮ॥*
*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ - 268*

ਭਾਵ ਇਹ ਹੈ ਕਿ ਵਾਹਿਗੁਰੂ ਦੀ ਬਖਸ਼ਿਸ਼ ਜਾਂ ਨਦਰ ਵੀ ਵਾਹਿਗੁਰੂ ਜੀ ਦੇ ਦੈਵੀ ਕਾਨੂੰਨ ਤੱਥਾ ਹੁਕਮ ਦਾ ਅਭਿੰਨ ਅੰਗ ਹੈ। ਜਦੋਂ ਮਨੁੱਖ ਹਉਂ-ਆਸਰਤ ਕੀਤੇ ਹੀਲਿਆਂ ਤੋਂ ਬੇਵੱਸ ਹੋ ਜਾਂਦਾ ਹੈ, ਤੱਦ ਹੀ ਉਹ ਪ੍ਰਭੂ ਦੀ ਸ਼ਰਨ ਵਿਚ ਜਾਂਦਾ ਹੈ ਅਤੇ ਅਰਦਾਸ ਵਿਚ ਜੁੜਦਾ ਹੈ। ਸੱਚੇ ਦਿਲੋਂ ਕੀਤੀ ਅਰਦਾਸ ਸਦਾ

ਸੁਣੀ ਜਾਂਦੀ ਹੈ, ਅਵੱਸ਼ ਸੁਣੀ ਜਾਂਦੀ ਹੈ ਕਿਉਂਕਿ ਇਹ ਵਾਹਿਗੁਰੂ ਜੀ ਦਾ ਬਿਰਦ ਹੈ -

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ॥* *ਅੰਕ - 544*

ਸ ਰਘਬੀਰ ਸਿੰਘ ਜੀ 'ਬੀਰ' ਨੇ ਪੁਸਤਕ 'ਅਰਦਾਸ ਸ਼ਕਤੀ' ਵਿਚ ਇਹੋ ਨਿਸ਼ਚਾ ਦ੍ਰਿੜ ਕਰਵਾਇਆ ਹੈ ਕਿ ਵਾਹਿਗੁਰੂ ਜੀ ਸਾਡੇ ਵਾਸਤਵਿਕ ਮਾਤਾ ਪਿਤਾ ਹਨ, ਸਾਡੀਆਂ ਸਾਰੀਆਂ ਲੋੜਾਂ ਦਾ ਉਨ੍ਹਾਂ ਨੂੰ ਪੂਰਾ ਪੂਰਾ ਧਿਆਨ ਹੈ, ਉਹ ਸਰਬ-ਸਮਰੱਥ ਹਨ, ਹਮੇਸ਼ਾ ਤੋਂ ਸਾਡੀ ਸਭ ਜੀਵਾਂ ਦੀ ਪਾਲਣਾ ਕਰ ਰਹੇ ਹਨ, ਰੱਖਿਆ ਕਰ ਰਹੇ ਹਨ, ਅਨੇਕ ਦਾਤਾਂ ਦੇ ਰਹੇ ਹਨ, ਪਰ ਅਸੀਂ ਉਸ ਪਿਆਰ ਅਤੇ ਪਾਲਨਾ ਕਰਨ ਵਾਲੇ ਵਾਹਿਗੁਰੂ ਜੀ ਨੂੰ ਵਿਸਰ ਕੇ ਹਉਮੈ ਅਧੀਨ ਭਟਕ ਜਾਂਦੇ ਹਾਂ, ਪਾਪਾਂ ਵਿਚ ਉਲਝ ਜਾਂਦੇ ਹਾਂ, ਗੁਰੂ ਅਤੇ ਵਾਹਿਗੁਰੂ ਤੋਂ ਬੇਮੁੱਖ ਹੋ ਜਾਂਦੇ ਹਾਂ। ਬੀਰ ਜੀ ਇਕ ਉਦਾਹਰਣ ਰਾਹੀਂ ਸਪਸ਼ਟ ਕਰਦੇ ਹਨ ਕਿ "ਵਾਹਿਗੁਰੂ ਜੀ ਸਦਾ ਸਦਾ ਕ੍ਰਿਪਾਲੂ ਤੇ ਦਿਆਲੂ ਹਨ। ਉਹ ਕਿਸੇ ਨਾਲ, ਭਾਵੇਂ ਉਹ ਚੰਗਾ ਹੋਵੇ ਭਾਵੇਂ ਮੰਦਾ, ਕੋਈ ਵਿਤਕਰਾ ਜਾਂ ਲਿਹਾਜ਼ ਨਹੀਂ ਰਖਦੇ ਪਰ ਜਿਵੇਂ ਸੂਰਜ ਚੜ੍ਹਨ ਉਤੇ ਉਸ ਦੀ ਧੁੱਪ ਤਾਂ ਸਭ ਲਈ ਇਕੋ ਜਿਹੀ ਹੁੰਦੀ ਹੈ ਪਰ ਜਿਹੜੇ ਆਪਣੇ ਘਰਾਂ ਵਿਚ ਵੜ ਕੇ, ਆਪਣੇ ਬੂਹੇ ਬਾਰੀਆਂ ਬੰਦ ਰੱਖਣ, ਉਨ੍ਹਾਂ ਨੂੰ ਸੂਰਜ ਦੀ ਧੁੱਪ ਹੁੰਦੀ ਹੋਈ ਵੀ ਨਹੀਂ ਪਹੁੰਚਦੀ। ਜਿਹੜੇ ਆਪਣੇ ਘਰਾਂ ਤੋਂ ਬਾਹਰ ਨਿਕਲ ਕੇ ਸੂਰਜ ਦੀ ਧੁੱਪ ਵਿਚ ਆ ਜਾਣ ਜਾਂ ਆਪਣੇ ਬੂਹੇ ਬਾਰੀਆਂ ਖੋਲ੍ਹ ਦੇਣ, ਉਹ ਸੂਰਜ ਦੀ ਧੁੱਪ ਤੋਂ ਨਿੱਘ ਅਤੇ ਰੋਸ਼ਨੀ, ਬਗੈਰ ਕਿਸੇ ਵਿਤਕਰੇ ਜਾਂ ਲਿਹਾਜ਼ ਦੇ ਪ੍ਰਾਪਤ ਕਰਨਗੇ। ਇਸ ਤਰ੍ਹਾਂ ਵਾਹਿਗੁਰੂ ਜੀ ਤਾਂ ਕ੍ਰਿਪਾਨਿਧ ਹਨ ਅਤੇ ਕਦੀ ਕਿਸੇ ਨੂੰ ਨਿਰਾਸ਼ ਨਹੀਂ ਕਰਦੇ, ਕਦੀ ਕਿਸੇ ਦੇ ਔਗੁਣਾਂ



ਨੂੰ ਨਹੀਂ ਵਿਚਾਰਦੇ ਪਰ ਜਿਹੜੇ ਮਿੱਤਰ ਵਾਹਿਗੁਰੂ ਜੀ ਦੀ ਮਿਹਰ ਨੂੰ ਆਪਣੇ ਤਕ ਨਹੀਂ ਆਉਣ ਦੇਂਦੇ ਜਾਂ ਜਿਹੜੇ ਲੋਕ ਵਾਹਿਗੁਰੂ ਜੀ ਅਤੇ ਆਪਣੇ ਦਰਮਿਆਨ ਅਗਿਆਨਤਾ ਦੀ ਦੀਵਾਰ ਖੜ੍ਹੀ ਕਰ ਲੈਂਦੇ ਹਨ, ਉਨ੍ਹਾਂ ਤਕ ਵਾਹਿਗੁਰੂ ਜੀ ਦੀ ਸਹਾਇਤਾ ਜਾਂ ਮਿਹਰ ਨਹੀਂ ਪਹੁੰਚਦੀ।"

ਬੀਰ ਜੀ ਨੇ ਗੁਰਬਾਣੀ ਦੇ ਪ੍ਰਸੰਗਾਂ ਅਤੇ ਆਪਣੇ ਜੀਵਨ ਤਜਰਬਿਆਂ ਰਾਹੀਂ ਸ਼ੰਕਿਆਂ ਅਤੇ ਬੇ-ਵਿਸ਼ਵਾਸ਼ੀ ਦੇ ਅੰਧਕਾਰ ਨੂੰ ਦੂਰ ਕੀਤਾ ਹੈ ਅਤੇ ਸਾਡੇ ਜੀਵਨ ਵਿਚ ਪੂਰਨ ਪ੍ਰਤੀਤ ਅਤੇ ਭਰੋਸੇ ਦਾ ਚਾਨਣ ਭਰਿਆ ਹੈ, ਨਾਲ ਹੀ ਅਨੰਦਮਈ ਜੀਵਨ-ਜਾਚ ਦੱਸੀ ਹੈ। ਆਪ ਜੀ ਦਸਦੇ ਹਨ ਕਿ ਜਿਵੇਂ ਛੋਟੇ ਬੱਚੇ ਦਾ ਮਾਂ ਵਿਚ ਪੂਰਨ ਭਰੋਸਾ ਹੁੰਦਾ ਹੈ, ਤਿਵੇਂ ਬੱਚੇ ਵਰਗੇ ਵਿਸ਼ਵਾਸ਼ ਨਾਲ ਰੱਬ ਪਾਸੋਂ ਜੋ ਕੁਝ ਮੰਗੋ, ਉਦੋਂ ਹੀ ਉਹ ਕੁਝ ਮਿਲੇਗਾ।

ਬੀਰ ਜੀ ਖੁਦ ਇਕ ਸੱਚੇ ਸੁੱਚੇ ਇਨਸਾਨ, ਗੁਰਬਾਣੀ ਦੇ ਭੌਰੇ ਅਤੇ ਲਗਨ ਵਾਲੇ ਨਾਮ-ਅਭਿਆਸੀ ਸਨ, ਆਪ ਜੀ ਨੇ ਡੂੰਘੇ ਵਿਚਾਰਾਂ ਅਤੇ ਢੁਕਵੀਆਂ ਉਦਾਹਰਣਾਂ ਰਾਹੀਂ ਗੁਰਬਾਣੀ ਦੇ ਇਸ ਮਹਾਂਵਾਕ ਦੀ ਸਚਾਈ ਨੂੰ ਪ੍ਰਗਟ ਕੀਤਾ ਹੈ। ***"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥"***

ਬੀਰ ਜੀ ਨੇ ਅਰਦਾਸ ਪ੍ਰਵਾਣਿਤ ਹੋਣ ਲਈ ਚਾਰ ਸ਼ਰਤਾਂ ਦੱਸੀਆਂ ਹਨ (1) ਵਾਹਿਗੁਰੂ ਜੀ ਦੀ ਹਸਤੀ ਵਿਚ ਪੂਰਨ ਯਕੀਨ (2) ਆਪਣੀ ਅਰਦਾਸ ਦੇ ਜਾਇਜ਼ ਜਾਂ ਦਰੁਸੱਤ ਹੋਣ ਦਾ ਪੱਕਾ ਵਿਸ਼ਵਾਸ਼ (3) ਵਾਹਿਗੁਰੂ ਜੀ ਦੀ ਦਾਤਾਂ ਦੇਣ ਦੀ ਸਮਰੱਥਾ ਵਿਚ ਪੂਰਨ ਭਰੋਸਾ (4) ਅਰਦਾਸ ਦੇ ਪੂਰਿਆਂ ਹੋ ਜਾਣ ਉਤੇ ਪੂਰਾ ਯਕੀਨ।

'ਬੰਦਗੀ ਨਾਮਾ' ਅਤੇ 'ਸਿਮਰਨ ਮਹਿਮਾ' ਵਾਂਗ ਪੁਸਤਕ 'ਅਰਦਾਸ ਸ਼ਕਤੀ' ਵੀ ਹਰਮਨ ਪਿਆਰੀ ਰਚਨਾ ਹੋ ਕੇ ਪ੍ਰਵਾਨ

ਚੜ੍ਹੀ ਹੈ ਅਤੇ ਇਸ ਦੀ ਅੱਠਵੀਂ ਛਾਪ, ਲੋੜੀਂਦੀ ਸੋਧ ਸੁਧਾਈ ਉਪਰੰਤ, ਸੁਹਿਰਦ ਪਾਠਕਾਂ ਨੂੰ ਸਮਰਪਿਤ ਹੈ। 'ਆਤਮ ਸਾਇੰਸ ਟਰੱਸਟ' ਦੇ ਸਮੂਹ ਸੇਵਕ ਇਸ ਮਹਾਨ ਸੇਵਾ ਅਤੇ ਉਦਮ ਲਈ ਵਧਾਈ ਦੇ ਪਾਤਰ ਹਨ ਕਿਉਂਕਿ ਉਨ੍ਹਾਂ ਨੇ ਗੁਰੂ ਮਹਾਰਾਜ ਦੇ ਮਹਾਨ ਵਾਕ ਨੂੰ ਅਮਲ ਵਿਚ ਲਿਆਂਦਾ ਹੈ -

*ਬਾਬਾਣੀਆਂ ਕਹਾਣੀਆ ਪੁਤ ਸਪੁਤ ਕਰੇਨਿ।। ਅੰਕ - 951*

ਜੂਨ 15, 2004

*ਡਾ. ਜਗਜੀਤ ਸਿੰਘ,*
*ਰੀ. ਪ੍ਰਿੰਸੀਪਲ*
*25/VII ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਪੰਜਾਬ*
*160061*
*ਫੋਨ:- 0172-2228761*



# ਅਭਿਨੰਦਨ

ਕਿਸੇ ਆਤਮ-ਦਰਸ਼ੀ ਵਿਅਕਤੀ ਦੀ ਲਿਖਤ ਸਬੰਧੀ ਕੁਝ ਕਹਿਣਾ ਭਾਵੇਂ ਉਚਿਤ ਨਹੀਂ ਜਾਪਦਾ ਪਰ ਮਹਾਨ ਵਿਅਕਤੀ ਦੀ ਮਹਾਨ ਰਚਨਾ ਦਾ ਅਭਿਨੰਦਨ ਕਰਨਾ ਜ਼ਰੂਰੀ ਸਮਝਿਆ ਜਾਂਦਾ ਹੈ। ਮਹਾਨ ਵਿਅਕਤੀ ਜਿਥੇ ਆਪਣੇ ਜੀਵਨ ਕਾਲ ਵਿਚ ਪਰਮ-ਉਪਦੇਸ਼ਾਂ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਹਨ, ਉਥੇ ਉਹ ਆਪਣੀਆਂ ਲਿਖਤਾਂ ਦੀਆਂ ਇਹੋ ਜਿਹੀਆਂ ਪੈੜਾਂ ਮਗਰ ਛੱਡ ਜਾਂਦੇ ਹਨ ਜੋ ਆਤਮ-ਖੋਜੀਆਂ ਲਈ ਲਾਭਦਾਇਕ ਸਾਬਤ ਹੁੰਦੀਆਂ ਹਨ। ਸਚਖੰਡ ਵਾਸੀ ਪਰਮ ਸਤਿਕਾਰਯੋਗ 'ਬੀਰ' ਜੀ ਜਿਥੇ ਆਪਣੇ ਜੀਵਨ ਕਾਲ ਵਿਚ ਦੂਰ-ਦੂਰ ਤਕ ਪਹੁੰਚ ਆਤਮ-ਖੋਜੀਆਂ ਨੂੰ ਆਤਮਾ-ਪ੍ਰਮਾਤਮਾ ਦੇ ਸਬੰਧਾਂ ਬਾਰੇ ਗੰਭੀਰ ਵਾਕਫ਼ੀ ਦਿਆ ਕਰਦੇ ਸਨ, ਉਥੇ ਉਨ੍ਹਾਂ ਨੇ ਆਪਣੀਆਂ ਲਿਖਤਾਂ ਦੁਆਰਾ ਉਨ੍ਹਾਂ ਲੋਕਾਂ ਨੂੰ ਵੀ 'ਗੁਰਮਤਿ ਗਾਡੀ ਰਾਹ' ਤੇ ਪਾਇਆ ਜੋ ਉਨ੍ਹਾਂ ਦੇ ਦਰਸ਼ਨ ਨਹੀਂ ਕਰ ਸਕੇ।

ਸਚਖੰਡ ਵਾਸੀ 'ਬੀਰ' ਜੀ ਵਾਸਤਵਿਕ ਇਕ ਸੰਸਥਾ ਸਨ, ਸੰਸਥਾ ਵੀ ਇਹੋ ਜਿਹੀ ਜਿਥੋਂ ਹਰ ਕੋਈ ਵਰਸਾਂਦਾ ਸੀ। ਜਿਹੜਾ ਵੀ ਇਸ ਸੰਸਥਾ ਵਿਚ ਆਇਆ ਉਹ 'ਲਾਲੋ ਲਾਲ' ਹੋ ਕੇ ਗਿਆ ਹੈ ਤੇ ਜੋ ਨਾਮ ਬਾਣੀ ਤੇ ਸਿਮਰਨ ਨਾਲ ਲਾਲੋ ਲਾਲ ਹੋ ਜਾਂਦਾ ਹੈ, ਉਸ ਦਾ ਇਸ ਸੰਸਾਰ ਤੇ ਆਇਆ ਸੁਭਾਗਾ ਹੋ ਜਾਂਦਾ ਹੈ। ਸੁਭਾਗਾ ਵਿਅਕਤੀ ਜਨਮ-ਮਰਨ ਦੋਹਾਂ ਤੋਂ ਮੁਕਤ ਹੋ ਕੇ ਆਤਮ-ਰਸੀਆ ਬਣ ਜਾਂਦਾ ਹੈ। ਸੈਂਕੜੇ ਨਹੀਂ ਹਜ਼ਾਰਾਂ

ਵਿਅਕਤੀਆਂ ਨੂੰ ਬੀਰ ਜੀ ਨੇ ਆਤਮ-ਰਸੀਆ ਬਣਾ ਕੇ ਨਵਾਂ ਰੂਪ ਦਿਤਾ।

'ਬੀਰ' ਜੀ ਤੋਂ ਆਤਮ ਸਾਇੰਸ ਦੇ ਪਾਠਕ ਭਲੀ ਪ੍ਰਕਾਰ ਵਾਕਿਫ਼ ਹਨ। ਉਨ੍ਹਾਂ ਦੀਆਂ ਪੁਸਤਕਾਂ ਪੜ੍ਹਨ ਨਾਲ ਨਾਮ ਦੀ ਸੋਝੀ ਪੈਂਦੀ ਹੈ। ਨਾਮ ਮਨ ਵਿਚ ਵਸਦਾ ਹੈ। ਨਾਮ-ਭਰਮ ਦਾ ਪਰਦਾ ਪਾੜ ਕੇ ਅਸਲੀਅਤ ਤੇ ਲੈ ਜਾਂਦਾ ਹੈ। ਉਹ ਅਸਲੀਅਤ, ਜੋ ਨਿਰੋਲ ਸਚਾਈ ਹੈ ਅਤੇ ਉਸ ਦੇ ਪਰ੍ਹੇ ਹੋਰ ਕੁਝ ਨਹੀਂ, ਇਹ ਹੈ ਆਖਿਰ ਦੀ ਅਸਲੀਅਤ (Ultimate Reality) ਜੋ ਸਾਰੇ ਬ੍ਰਹਿਮੰਡ ਨੂੰ ਚਲਾ ਰਹੀ ਹੈ। ਇਸ ਸ਼ਕਤੀ ਦੀ ਹਸਤੀ ਦੀ ਹੋਂਦ ਤੇ ਦ੍ਰਿੜ੍ਹ ਵਿਸ਼ਵਾਸ਼ ਅਤੇ ਉਸ ਦੇ ਸੁਭਾਅ ਤੋਂ ਵੀ ਪੂਰੀ-ਪੂਰੀ ਵਾਕਫੀਅਤ ਅਰਦਾਸ ਸ਼ਕਤੀ ਦੇ ਮੁਢਲੇ ਤੇ ਬੁਨਿਆਦੀ ਪੱਥਰ ਹਨ।

ਇਹ ਪੁਸਤਕ ਬੀਰ ਸਾਹਿਬ ਦੇ ਆਪਣੇ ਤਜਰਬੇ ਅਤੇ ਸੱਚਾਈ ਦੀ ਖੋਜ ਦਾ ਨਿਚੋੜ ਹੈ। ਇਸ ਨੂੰ ਹੌਲੀ ਹੌਲੀ ਅਤੇ ਸਮਝ ਕੇ ਪੜ੍ਹਨ ਨਾਲ ਅਰਦਾਸ ਬਾਰੇ ਸ਼ਕ, ਸ਼ੰਕੇ ਦੂਰ ਹੁੰਦੇ ਹਨ ਅਤੇ ਅਰਦਾਸ ਦੀ ਫਿਲਾਸਫੀ ਅਤੇ ਅਰਦਾਸ ਕਰਨ ਦੇ ਢੰਗ ਦੀ ਵਾਕਫ਼ੀਅਤ ਮਿਲਦੀ ਹੈ।

***ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥***

*ਅੰਕ - 819*

ਇਸ ਗੁਰ ਵਾਕ ਦੀ ਅਸਲੀ ਸਮਝ ਆਉਂਦੀ ਹੈ ਤਾਂ ਸੇਵਕ ਜਨ ਜੋ ਜੋ ਆਪਣੇ ਠਾਕੁਰ ਤੋਂ ਮੰਗ ਕਰਦੇ ਹਨ ਉਹ ਉਹ ਤਤਕਾਲ ਹੋ ਜਾਂਦਾ ਹੈ। ਧੰਨ ਹਨ ਉਹ ਪੁਰਸ਼ ਜੋ ਇਸ ਆਤਮਕ ਅਵਸਥਾ ਤੇ ਅਪੜਦੇ ਹਨ। ਬੀਰ ਸਾਹਿਬ ਆਪਣੀਆਂ ਪੁਸਤਕਾਂ ਰਾਹੀਂ ਇਕ ਚਾਨਣ ਮੁਨਾਰੇ ਦੀ ਤਰ੍ਹਾਂ ਆਤਮਕ ਪਾਂਧੀਆਂ ਨੂੰ ਸਫਲਤਾ ਦੀ ਮੰਜ਼ਿਲ ਤੇ ਪਹੁੰਚਣ ਲਈ ਰਹਿਨੁਮਾਈ ਕਰਦੇ ਹਨ। ਅਫਸੋਸ! ਇਲਮਦਾਨ ਪੁਸਤਕਾਂ ਪੜ੍ਹ ਪੜ੍ਹ ਕੇ ਨਿਸਚੇਹੀਨ ਹੋ ਕੇ



ਥਾਂ ਥਾਂ ਭਟਕਦੇ ਫਿਰਦੇ ਹਨ ਅਤੇ ਕਿਉਂ, ਕੀ, ਕਿੱਦਾਂ ਦੇ ਚੱਕਰ ਵਿਚ ਆਪਣੀ ਦਿਮਾਗੀ ਸਿਹਤ ਤੋਂ ਵੀ ਹੱਥ ਧੋ ਬੈਠਦੇ ਹਨ। ਖਾਸ ਕਰਕੇ ਇਹੋ ਜਿਹੇ ਨੌਜਵਾਨਾਂ ਵਾਸਤੇ ਇਸ ਪੁਸਤਕ ਦਾ ਪਾਠ ਬੜਾ ਲਾਭਦਾਇਕ ਸਾਬਤ ਹੋਵੇਗਾ।

ਇਸ ਪੁਸਤਕ ਦਾ ਪਾਠ ਅਰੰਭ ਕਰਨ ਤੋਂ ਪਹਿਲਾਂ, ਨਿਮਾਣੇ ਹੋ ਕੇ ਪੂਰਨ ਵਿਸ਼ਵਾਸ਼ ਨਾਲ, ਸਰਬ ਇੱਛਾ ਪੂਰਕ, ਆਪਣੇ ਸੱਚੇ ਪਿਤਾ ਅੱਗੇ ਇਸ ਆਤਮਕ ਜੰਤਰ ਦੀ ਵਰਤੋਂ ਦੀ ਪੂਰੀ ਪੂਰੀ ਸਮਝ ਆਉਣ ਬਾਰੇ ਅਰਦਾਸ ਕਰੋ। ਇਸ ਪੁਸਤਕ ਨੂੰ ਇਕ ਵਾਰ ਨਹੀਂ ਬਾਰ-ਬਾਰ ਪੜ੍ਹੋ, ਇਸ ਦੇ ਖਾਸ ਤੇ ਜ਼ਰੂਰੀ ਨੁਕਤਿਆਂ ਨੂੰ ਨੋਟ ਕਰੋ। ਜਦ ਇਸ ਦੀ ਫਿਲਾਸਫੀ ਦੀ ਸਮਝ ਆ ਜਾਵੇ ਤਾਂ ਅਰਦਾਸ ਦੇ ਨਿਯਮਾਂ ਮੁਤਾਬਿਕ ਇਸਤੇਮਾਲ ਕਰੋ। ਅਰਦਾਸ ਕਰਨ ਤੋਂ ਉਪਰੰਤ ਨਤੀਜੇ ਵਾਸਤੇ ਉਤਸ਼ਾਹ ਭਰੀ ਉਡੀਕ ਕਰੋ। ਤੁਸਾਂ ਦੀ ਮੰਗ ਪੂਰੀ ਹੋਵੇਗੀ।

ਇਹ ਪੁਸਤਕ ਆਤਮ ਸਾਇੰਸ ਟਰੱਸਟ ਵਲੋਂ ਪ੍ਰਚਾਰ ਹਿਤ ਅੱਠਵੀਂ ਵਾਰ ਛਪਾਈ ਜਾਂਦੀ ਹੈ। ਆਸ ਹੈ ਇਹ ਕਈ ਭਟਕ ਰਹੀਆਂ ਰੂਹਾਂ ਨੂੰ ਆਤਮਕ ਰਸਤਾ ਦਿਖਾਇਗੀ ਅਤੇ ਇਸ ਦੀ ਯੋਗ ਵਰਤੋਂ ਨਾਲ ਗੁਰਸਿਖ ਆਪਣੀਆਂ ਲੋੜਾਂ ਆਪਣੇ ਵਾਹਿਗੁਰੂ ਪਾਸੋਂ ਪੂਰੀਆਂ ਕਰਵਾ ਕੇ ਲਾਭ ਉਠਾਉਣਗੇ।

**ਮੁਹਿੰਦਰ ਸਿੰਘ**



# ਭੂਮਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਵਾਹਿਗੁਰੂ ਜੀ ਦੇ ਸੁਭਾਓ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਦੱਸਿਆ ਗਿਆ ਹੈ। ਭਾਵੇਂ ਇਹ ਗੱਲ ਵੀ ਲਿਖੀ ਹੈ ਕਿ ਵਾਹਿਗੁਰੂ ਜੀ ਦਾ ਅੰਤ ਜਾਂ ਪਾਰਾਵਾਰ ਨਹੀਂ ਪਾ ਸਕੀਦਾ, ਪਰ ਨਾਲ ਹੀ ਲਿਖਿਆ ਹੈ ਕਿ ਉਹ ਪ੍ਰੇਮ ਨਾਲ, ਭਗਤੀ ਨਾਲ, ਸ੍ਵਾਸ ਸ੍ਵਾਸ ਨਿਰਮਾਣ ਸਿਮਰਨ ਕਰਨ ਨਾਲ ਵੱਸ ਆ ਜਾਂਦਾ ਹੈ ਅਤੇ ਆਪਣੇ ਬੰਦੇ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ।

*ਇਛਾ ਪੂਰਕੁ ਸਰਬ ਸੁਖਦਾਤਾ ਹਰਿ*
*ਜਾ ਕੈ ਵਸਿ ਹੈ ਕਾਮਧੇਨਾ॥*
*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ*
*ਤਾ ਸਰਬ ਸੁਖ ਪਾਵਹਿ ਮੇਰੇ ਮਨਾ॥* *ਅੰਕ - 670*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਸ਼ਾ ਅਨੁਸਾਰ ਵਾਹਿਗੁਰੂ ਨੂੰ ਪਿਆਰ ਨਾਲ ਯਾਦ ਕਰਨ ਵਾਲਾ, ਵਾਹਿਗੁਰੂ ਜੀ ਅੱਗੇ ਜੋ ਅਰਦਾਸ ਕਰੇ, ਵਾਹਿਗੁਰੂ ਜੀ ਪੂਰੀ ਕਰਦੇ ਹਨ। ਏਥੇ ਸਵਾਲ ਅਤੇ ਸ਼ੰਕਾ ਪੈਦਾ ਹੋ ਸਕਦਾ ਹੈ ਕਿ ਵਾਹਿਗੁਰੂ ਜੀ ਐਸਾ ਕਿਉਂ ਕਰਦੇ ਹਨ? ਕਿਉਂ ਆਪਣੇ ਪਿਆਰੇ ਦੀਆਂ, ਆਪਣੇ ਭਗਤ ਦੀਆਂ ਅਰਦਾਸਾਂ ਸੁਣਦੇ ਤੇ ਪੂਰੀਆਂ ਕਰਦੇ ਹਨ? ਕਿਉਂ ਆਪਣੇ ਭਗਤ ਅਤੇ ਦੂਸਰੇ ਆਮ ਆਦਮੀਆਂ ਵਿਚ ਵਿਤਕਰਾ ਜਾਂ ਫਰਕ ਸਮਝਦੇ ਹਨ? ਜੇਕਰ ਵਾਹਿਗੁਰੂ ਜੀ ਆਪਣੇ ਭਗਤ ਦੀ ਅਰਦਾਸ ਸੁਣਦੇ ਹਨ ਅਤੇ ਜਿਹੜਾ ਵਾਹਿਗੁਰੂ ਦੀ ਭਗਤੀ ਨਾ ਕਰੇ ਉਸ ਦੀ ਅਰਦਾਸ ਨਹੀਂ ਸੁਣਦੇ ਤਾਂ ਵਾਹਿਗੁਰੂ ਜੀ ਖੁਸ਼ਾਮਦ ਪਸੰਦ



ਹਨ। ਜਿਹੜਾ ਖੁਸ਼ਾਮੰਦ ਕਰਾਣ ਵਾਲਾ ਹੋਵੇ ਉਹ ਨਿਆਂਕਾਰੀ ਜਾਂ ਇਨਸਾਫ ਕਰਨ ਵਾਲਾ ਨਹੀਂ ਹੋ ਸਕਦਾ?

ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਸ਼ੰਕੇ ਦਾ ਬੜਾ ਵਿਗਿਆਨਕ ਉਤਰ ਦੇਂਦੇ ਹਨ। ਆਪ ਜੀ ਦਸਦੇ ਹਨ ਕਿ ਵਾਹਿਗੁਰੂ ਜੀ ਨਿਯਮਰੂਪ ਹਨ। ਉਨ੍ਹਾਂ ਦੇ ਨਿਯਮ ਅਟੱਲ ਹਨ। ਨਾ ਉਨ੍ਹਾਂ ਦੇ ਨਿਯਮ, ਨਾ ਵਾਹਿਗੁਰੂ ਜੀ ਆਪ ਕਦੀ ਆਪਣੇ ਸੁਭਾਵ ਵਿਚ ਬਦਲਦੇ ਹਨ। ਵਾਹਿਗੁਰੂ ਜੀ ਅਤੇ ਉਨ੍ਹਾਂ ਦੇ ਨਿਯਮ ਸਭ ਵਾਸਤੇ ਇਕੋ ਜਿਹੇ ਹਨ। ਜਿਵੇਂ ਸੂਰਜ ਸਾਰੀ ਦੁਨੀਆਂ ਉਤੇ ਇਕੋ ਜਿਹਾ ਚਮਕਦਾ ਹੈ, ਉਸੇ ਤਰ੍ਹਾਂ ਵਾਹਿਗੁਰੂ ਜੀ ਦੀ ਮੇਹਰ ਹਰ ਇਕ ਵਾਸਤੇ ਇਕੋ ਜਿਹੀ ਹੈ। ਵਾਹਿਗੁਰੂ ਜੀ ਕ੍ਰਿਪਾਲੂ ਤੇ ਦਿਆਲੂ ਹਨ। ਉਹ ਕਿਸੇ ਨਾਲ, ਭਾਵੇਂ ਉਹ ਚੰਗਾ ਹੋਵੇ ਭਾਵੇਂ ਉਹ ਮੰਦਾ, ਕੋਈ ਵਿਤਕਰਾ ਜਾਂ ਲਿਹਾਜ਼ ਨਹੀਂ ਰਖਦੇ। ਪਰ ਜਿਵੇਂ ਸੂਰਜ ਚੜ੍ਹਨ ਉਤੇ ਉਸ ਦੀ ਧੁੱਪ ਤਾਂ ਸਭ ਲਈ ਇਕੋ ਜਿਹੀ ਹੁੰਦੀ ਹੈ ਪਰ ਜਿਹੜੇ ਆਪਣੇ ਘਰਾਂ ਵਿਚ ਵੜ ਕੇ, ਆਪਣੇ ਬੂਹੇ ਬਾਰੀਆਂ ਬੰਦ ਰੱਖਣ, ਉਨ੍ਹਾਂ ਨੂੰ ਸੂਰਜ ਦੀ ਧੁੱਪ ਹੁੰਦੀ ਹੋਈ ਵੀ ਨਹੀਂ ਪਹੁੰਚਦੀ। ਜਿਹੜੇ ਆਪਣੇ ਘਰਾਂ ਤੋਂ ਬਾਹਰ ਨਿਕਲ ਕੇ ਸੂਰਜ ਦੀ ਧੁੱਪ ਵਿਚ ਆ ਜਾਣ ਜਾਂ ਆਪਣੇ ਬੂਹੇ ਬਾਰੀਆਂ ਖੋਲ੍ਹ ਦੇਣ, ਉਹ ਸੂਰਜ ਦੀ ਧੁੱਪ ਤੋਂ ਨਿੱਘ ਅਤੇ ਰੌਸ਼ਨੀ, ਬਗੈਰ ਕਿਸੇ ਵਿਤਕਰੇ ਜਾਂ ਲਿਹਾਜ਼ ਦੇ ਪ੍ਰਾਪਤ ਕਰਨਗੇ। ਇਸ ਤਰ੍ਹਾਂ ਵਾਹਿਗੁਰੂ ਜੀ ਤਾਂ ਕ੍ਰਿਪਾਨਿਧ ਹਨ ਅਤੇ ਕਦੀ ਕਿਸੇ ਨੂੰ ਨਿਰਾਸ਼ ਨਹੀਂ ਕਰਦੇ, ਕਦੀ ਕਿਸੇ ਦੇ ਔਗੁਣਾਂ ਨੂੰ ਨਹੀਂ ਵਿਚਾਰਦੇ ਪਰ ਜਿਹੜੇ ਮਿੱਤਰ ਵਾਹਿਗੁਰੂ ਜੀ ਦੀ ਮਿਹਰ ਨੂੰ ਆਪਣੇ ਤਕ ਨਹੀਂ ਆਉਣ ਦੇਂਦੇ ਜਾਂ ਜਿਹੜੇ ਲੋਕ ਵਾਹਿਗੁਰੂ ਜੀ ਅਤੇ ਆਪਣੇ ਦਰਮਿਆਨ ਅਗਿਆਨਤਾ ਦੀ ਦੀਵਾਰ ਖੜ੍ਹੀ ਕਰ ਲੈਂਦੇ ਹਨ, ਉਨ੍ਹਾਂ ਤਕ ਵਾਹਿਗੁਰੂ ਜੀ ਦੀ ਸਹਾਇਤਾ ਜਾਂ ਮਿਹਰ ਨਹੀਂ ਪਹੁੰਚਦੀ। ਇਸ ਦਾ ਕਾਰਨ ਕੇਵਲ ਐਸੇ ਮਿੱਤਰਾਂ ਦਾ ਅਰਦਾਸ ਦੇ ਸਿਧਾਂਤ ਅਤੇ

ਅਰਦਾਸ ਦੇ ਹੁਨਰ ਤੋਂ ਅਨਜਾਣ ਹੋਣਾ ਹੈ। ਵਾਹਿਗੁਰੂ ਦੇ ਅਤੇ ਇਨਸਾਨ ਦੇ ਦਰਮਿਆਨ ਦੀਵਾਰ ਦੇ ਹੋਣ ਤੋਂ ਸਾਡੀ ਮੁਰਾਦ ਵਾਹਿਗੁਰੂ ਜੀ ਉਤੇ ਇਨਸਾਨ ਦੀ ਬੇ-ਵਿਸ਼ਵਾਸ਼, ਬੇ-ਪ੍ਰਤੀਤੀ, ਵਾਹਿਗੁਰੂ ਜੀ ਸਬੰਧੀ ਅਨੇਕ ਪ੍ਰਕਾਰ ਦੇ ਸ਼ੱਕ, ਸ਼ੰਕੇ, ਇਤਰਾਜ਼ ਆਦਿ ਹਨ। ਸਮੁੰਦਰ ਦੇ ਕੋਲ ਜੇਕਰ ਇਕ ਛੋਟਾ ਜਿਹਾ ਤਾਲਾਬ ਹੋਵੇ ਤੇ ਜੇਕਰ ਉਹ ਨਾਲੀ ਸਾਫੀ ਸੁਥਰੀ ਰਹੇ ਤਾਂ ਸਮੁੰਦਰ ਦਾ ਪਾਣੀ ਆਪ ਉਸ ਤਾਲਾਬ ਨੂੰ ਭਰੀ ਰੱਖੇਗਾ। ਜੇਕਰ ਉਸ ਨਾਲੀ ਨੂੰ ਇੱਟਾਂ-ਰੋੜੇ ਪਾ ਕੇ ਬੰਦ ਕਰ ਦੇਈਏ ਤਾਂ ਉਸ ਵਿਚ ਸਮੁੰਦਰ ਦਾ ਪਾਣੀ ਆਉਣਾ ਬੰਦ ਹੋ ਜਾਵੇਗਾ ਅਤੇ ਤਾਲਾਬ ਖੁਸ਼ਕ ਹੋ ਜਾਵੇਗਾ। ਇਸੇ ਤਰ੍ਹਾਂ ਸਾਡੇ ਅਤੇ ਵਾਹਿਗੁਰੂ ਦੇ ਦਰਮਿਆਨ ਇਕ ਸੂਖਸ਼ਮ ਰਿਸ਼ਤਾ (ਨਾਲੀ) ਹੈ ਜੋ ਕਿ ਸ਼ੱਕ, ਸ਼ੰਕੇ, ਬੇ-ਵਿਸ਼ਵਾਸ਼ੀ ਰੂਪੀ ਰੋੜੇ ਪੱਥਰਾਂ ਨਾਲ ਬੰਦ ਹੋ ਜਾਂਦਾ ਹੈ ਅਤੇ ਵਾਹਿਗੁਰੂ ਜੀ ਤਕ ਸਾਡੀਆਂ ਅਰਦਾਸਾਂ ਪਹੁੰਚਣ ਹੀ ਨਹੀਂ ਦੇਂਦਾ। ਇਸ ਵਿਚ ਵਾਹਿਗੁਰੂ ਜੀ ਦਾ ਕਸੂਰ ਨਹੀਂ, ਸਾਡੀ ਅਗਿਆਨਤਾ, ਸਾਡੀ ਬੇ-ਵਿਸ਼ਵਾਸ਼ੀ ਦਾ ਕਸੂਰ ਹੈ।

ਇਸ ਪੁਸਤਕ ਵਿਚ ਉਨ੍ਹਾਂ ਸ਼ੱਕ ਸ਼ੰਕਿਆਂ ਆਦਿ ਦਾ ਵਰਨਣ ਕੀਤਾ ਗਿਆ ਹੈ, ਜਿਹੜੇ ਸਾਡੀ ਅਰਦਾਸ ਨੂੰ ਵਾਹਿਗੁਰੂ ਤਕ ਨਹੀਂ ਪਹੁੰਚਣ ਦੇਂਦੇ ਅਤੇ ਅਰਦਾਸ ਦੇ ਸਫ਼ਲ ਹੋਣ ਵਾਸਤੇ ਜੋ ਸ਼ਰਤਾਂ ਲਾਜ਼ਮੀ ਹਨ, ਉਨ੍ਹਾਂ ਦੀ ਆਪਣੇ ਵਲੋਂ ਵਿਸਥਾਰ ਪੂਰਵਕ ਵਿਆਖਿਆ ਕੀਤੀ ਗਈ ਹੈ।

ਅਰਦਾਸ ਦੇ ਸਿਧਾਂਤ ਦੀ ਜੇਕਰ ਸਾਨੂੰ ਸਮਝ ਆ ਜਾਵੇ ਅਤੇ ਅਰਦਾਸ ਕਰਨ ਦਾ ਹੁਨਰ ਆ ਜਾਵੇ ਤਾਂ ਅਸੀਂ ਵਾਹਿਗੁਰੂ ਜਿਹੀ ਸਰਬ-ਸ਼ਕਤੀਮਾਨ ਹਸਤੀ ਤੋਂ ਆਪਣੇ ਸਾਰੇ ਕਾਰਜ ਰਾਸ ਕਰਵਾ ਸਕਦੇ ਹਾਂ।

-ਰਘਬੀਰ ਸਿੰਘ 'ਬੀਰ'



ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਅਰਦਾਸ ਦੀ ਫਿਲਾਸਫੀ

*(੧) ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

*ਅੰਕ - 819 (ਗੁਰੂ ਅਰਜਨ ਦੇਵ ਜੀ)*

*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥*

*ਅੰਕ - 403 (ਗੁਰੂ ਅਰਜਨ ਦੇਵ ਜੀ)*

(੨) For Verily I say unto, that whosoever, shall say unto this mountain, be thou cast into the sea; and shall not doubt on his heart but shall believe that those things which he saith shall come to pass; he shall have whatsoever he saith. Therefore I say unto you, what things soever ye desire whan ye pray believe that ye receive them and ye shall have them. - Lord Jesus Christ

ਉਲਥਾ :

ਮੈਂ ਠੀਕ ਆਖਦਾ ਹਾਂ, ਜੋ ਏਸ ਪਹਾੜ ਨੂੰ ਆਖੇ ਕਿ ਏਥੋਂ ਹਟ ਜਾਵੇ ਤੇ ਸਮੁੰਦਰ ਵਿਚ ਜਾ ਡਿੱਗੇ ਅਤੇ ਆਪਣੇ ਦਿਲ ਵਿਚ ਸ਼ੱਕ ਨ ਕਰੇ ਸਗੋਂ ਯਕੀਨ ਰੱਖੇ ਕਿ ਜੋ ਉਸ ਨੇ ਆਖਿਆ ਹੈ, ਹੋ ਕੇ ਰਹਿਣਾ ਹੈ, ਤਾਂ ਉਹ ਜੋ ਆਖਦਾ ਹੈ ਉਸੇ ਤਰ੍ਹਾਂ ਹੋ ਕੇ ਰਹੇਗਾ। ਇਸ ਵਾਸਤੇ ਮੈਂ ਤੁਹਾਨੂੰ ਆਖਦਾ ਹਾਂ ਕਿ ਜੋ ਚੀਜ਼ਾਂ

ਅਰਦਾਸ ਵੇਲੇ ਮੰਗੋਗੇ, ਯਕੀਨ ਜਾਣੋ ਉਹ ਤੁਹਾਨੂੰ ਮਿਲ ਰਹੀਆਂ ਹਨ ਅਤੇ ਉਹ ਚੀਜ਼ਾਂ ਤੁਹਾਨੂੰ ਮਿਲ ਕੇ ਰਹਿਣਗੀਆਂ।

(ਹਜ਼ਰਤ ਯਸੂ ਮਸੀਹ)

(੩) ਗਲੀ ਵਿਚ ਕੁਲਫੀਆਂ ਵੇਚਣ ਵਾਲਾ ਭਾਈ ਆਇਆ। ਇਕ ਬੱਚੇ ਨੇ ਤੱਕਿਆ ਅਤੇ ਉਸ ਦਾ ਦਿਲ ਕੁਲਫੀ ਖਾਣ ਨੂੰ ਕੀਤਾ ਪਰ ਪੈਸਾ ਪਾਸ ਨਹੀਂ ਸੀ। ਉਸ ਨੇ ਭਾਈ ਕੁਲਫੀਆਂ ਵਾਲੇ ਨੂੰ ਆਖਿਆ, 'ਠਹਿਰ' ਅਤੇ ਆਪ ਘਰ ਅੰਦਰ ਜਾ ਕੇ ਮਾਤਾ ਪਾਸੋਂ ਪੈਸਾ ਮੰਗਿਆ। ਮਾਤਾ ਨੇ ਪੈਸਾ ਦਿਤਾ, ਜੋ ਉਸ ਬੱਚੇ ਨੇ ਭਾਈ ਨੂੰ ਦੇ ਕੇ ਕੁਲਫੀ ਖਾ ਲਈ।

ਉਸ ਬੱਚੇ ਦਾ ਵਿਸ਼ਵਾਸ਼ ਸੀ ਕਿ ਮੇਰੀ ਮਾਤਾ ਮੈਨੂੰ ਪੈਸਾ ਜ਼ਰੂਰ ਦੇਵੇਗੀ ਅਤੇ ਇਸ ਹੌਂਸਲੇ ਉਤੇ ਉਸ ਨੇ ਕੁਲਫੀਆਂ ਵਾਲੇ ਭਾਈ ਨੂੰ ਬਗੈਰ ਸੰਕੋਚ ਦੇ ਆਖਿਆ ਸੀ 'ਠਹਿਰ'। ਉਸ ਦੇ ਇਸ ਵਿਸ਼ਵਾਸ਼ ਕਰ ਕੇ ਹੀ ਉਸ ਦੀ ਮਾਤਾ ਉਸ ਨੂੰ 'ਨਾਂਹ' ਨਾ ਕਰ ਸਕੀ। ਉਸ ਦੀ ਮਾਤਾ ਨੇ ਸੋਚਿਆ, 'ਮੇਰੇ ਮਾਣ ਉਤੇ, ਮੇਰੀ ਆਸ ਉਤੇ ਪੁਤਰ ਨੇ ਕੁਲਫੀਆਂ ਵਾਲੇ ਨੂੰ ਆਖਿਆ ਹੈ 'ਠਹਿਰ'। ਹੁਣ ਮੇਰਾ ਫਰਜ਼ ਹੈ ਪੁੱਤਰ ਨੂੰ ਪੈਸਾ ਦੇਵਾਂ।'

ਇਸ ਬੱਚੇ ਵਰਗੇ ਵਿਸ਼ਵਾਸ਼ ਨਾਲ ਰੱਬ ਜੀ ਪਾਸੋਂ ਜਦੋਂ ਜੋ ਕੁਝ ਮੰਗੋ, ਉਦੋਂ ਹੀ ਉਹ 'ਕੁਝ' ਮਿਲੇਗਾ। ਸਾਨੂੰ 'ਠਹਿਰ' ਆਖਣ ਦਾ ਹੌਸਲਾ ਹੋਣਾ ਚਾਹੀਦਾ ਹੈ।





# ਅਰਦਾਸ

## ੧.

ਅਰਦਾਸ ਵਿਚ ਇਨਸਾਨ ਅਕਾਲ ਪੁਰਖ ਨਾਲ ਗੱਲਾਂ ਬਾਤਾਂ ਕਰਦਾ ਹੈ। ਇਸ ਲਈ ਸਭ ਤੋਂ ਪਹਿਲੇ ਅਰਦਾਸ ਕਰਨ ਵਾਲੇ ਪੁਰਸ਼ ਨੂੰ ਨਿਸ਼ਚਾ ਹੋਣਾ ਚਾਹੀਦਾ ਹੈ ਕਿ ਉਹ ਜਿਸ ਅੱਗੇ ਅਰਦਾਸ ਕਰ ਰਿਹਾ ਹੈ, ਜਿਸ ਨਾਲ ਗੱਲਾਂ ਕਰ ਰਿਹਾ ਹੈ, ਉਸ ਦੀ ਹਸਤੀ ਵਿਚ ਉਸ ਨੂੰ ਯਕੀਨ ਵੀ ਹੈ ਕਿ ਨਹੀਂ? ਉਹ ਦਰਅਸਲ ਹੈ ਵੀ ਕਿ ਨਹੀਂ?

ਜੇ ਕੋਈ ਉਸ ਈਸ਼ਵਰ-ਅੱਗੇ ਅਰਦਾਸ ਕਰਦਾ ਹੈ, ਜਿਸ ਦੀ ਹਸਤੀ ਸਬੰਧੀ ਹੀ ਉਸ ਨੂੰ ਸ਼ੱਕ ਹੈ, ਤਾਂ ਉਹ ਆਪਣੀ ਅਰਦਾਸ ਦੇ ਸਫ਼ਲ ਹੋਣ ਦੀ ਆਸ ਕਿਵੇਂ ਰੱਖ ਸਕਦਾ ਹੈ? ਅੱਜਕਲ੍ਹ ਸਾਡੀਆਂ ਸੌ ਵਿਚੋਂ ਪਚਨਾਵੇਂ ਅਰਦਾਸਾਂ ਇਸ ਲਈ ਵਿਅਰਥ ਜਾਂਦੀਆਂ ਹਨ ਕਿ ਸਾਨੂੰ ਅਰਦਾਸ ਕਰਨ ਦਾ ਵਲ ਨਹੀਂ ਆਉਂਦਾ, ਅਸੀਂ ਉਸ ਫਰਜ਼ੀ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਜਿਸ ਦੀ ਹੋਂਦ ਸਬੰਧੀ ਸਾਡੇ ਦਿਲ ਨੂੰ ਅਰਦਾਸ ਕਰਦਿਆਂ ਹੋਇਆਂ ਵੀ ਸ਼ੱਕ ਹੁੰਦਾ ਹੈ। ਅਗਰ ਈਸ਼ਵਰ ਹਰ ਇਕ ਦੇ ਦਿਲ ਦੀ ਗੱਲ ਬੁੱਝਣ ਦੀ ਸ਼ਕਤੀ ਰਖਦਾ ਹੈ ਤਾਂ ਉਹ ਨੁਮਾਇਸ਼ ਵਜੋਂ, ਦਿਖਾਵੇ ਵਜੋਂ, ਦੁਨੀਆਂ ਦੇ ਰਸਮੋ-ਰਿਵਾਜ ਵਜੋਂ ਕੀਤੀਆਂ ਗਈਆਂ ਅਰਦਾਸਾਂ ਦਾ ਕਿਉਂ ਜਵਾਬ ਦੇਵੇ? ਕੀ ਅਕਾਲ ਪੁਰਖ ਦੀ ਹਸਤੀ ਤੇ ਯਕੀਨ ਨਾ ਰੱਖਣਾ ਤੇ ਫੇਰ ਉਸ ਅੱਗੇ ਅਰਦਾਸਾਂ ਸੋਧਣੀਆਂ ਅਕਾਲ-ਪੁਰਖ ਨਾਲ ਜਾਂ ਆਪਣੇ ਆਪ ਨਾਲ ਮਖੌਲ ਕਰਨਾ ਨਹੀਂ..........?

ਕਿਉਂਕਿ ਸਾਨੂੰ ਅਰਦਾਸ ਕਰਨ ਦਾ ਵਲ ਨਹੀਂ ਆਉਂਦਾ, ਨਾਂ ਹੀ ਸਾਨੂੰ ਸਿਖਾਇਆ ਗਿਆ ਹੈ, ਇਸ ਵਾਸਤੇ ਸਾਡੀਆਂ ਅਰਦਾਸਾਂ ਪੂਰੀਆਂ ਨਹੀਂ ਹੁੰਦੀਆਂ। ਕਿਉਂਕਿ ਸਾਡੀਆਂ ਅਰਦਾਸਾਂ ਪੂਰੀਆਂ ਨਹੀਂ ਹੁੰਦੀਆਂ ਇਸ ਵਾਸਤੇ ਸਾਡਾ ਯਕੀਨ ਅਰਦਾਸ ਕਰਨ ਦੇ ਅਸੂਲ ਵਿਚ ਦਿਨ-ਬ-ਦਿਨ ਘਟ ਰਿਹਾ ਹੈ। ਅਸੀਂ ਭਰੇ ਦੀਵਾਨਾਂ ਵਿਚ ਜਿਤਨੇ ਅੱਖਾਂ ਮੀਟੀ ਤੇ ਹੱਥ ਬੰਨ੍ਹੀ ਖਲੋਤੇ ਹੁੰਦੇ ਹਾਂ, ਉਨ੍ਹਾਂ ਵਿਚੋਂ ਕਿਸੇ ਵਿਰਲੇ ਸੁਭਾਗੀ ਨੂੰ ਹੀ ਰੱਬ ਦੀ ਹਸਤੀ ਉਤੇ ਦ੍ਰਿੜ ਵਿਸ਼ਵਾਸ਼ ਹੁੰਦਾ ਹੈ, ਜਿਹੜਾ ਕਿ ਅਰਦਾਸ ਨੂੰ ਸਫਲ ਬਨਾਉਣ ਵਾਸਤੇ ਲਾਜ਼ਮੀ ਹੈ।

ਆਮ ਤੌਰ ਤੇ ਅਰਦਾਸ ਵੇਲੇ ਅਰਦਾਸ ਕਰਨ ਵਾਲਿਆਂ ਦੇ ਦਿਲਾਂ ਦੀ ਲੁਕੀ ਅਵਸਥਾ ਇੰਜ ਹੁੰਦੀ ਹੈ, "ਹੇ ਵਾਹਿਗੁਰੂ! ਅਸੀਂ ਤੈਨੂੰ ਕਦੀ ਵੇਖਿਆ ਨਹੀਂ, ਸੁਣਦੇ ਹਾਂ ਕਿ ਤੂੰ ਹੈਂ, ਉਹ ਵੀ ਗ੍ਰੰਥਾਂ ਜਾਂ ਪੁਰਾਣੇ ਖਿਆਲਾਂ ਦੇ ਲੋਕਾਂ ਕੋਲੋਂ। ਇਸ ਕਰਕੇ ਅਸੀਂ ਇਹ ਚੰਗੀ ਤਰ੍ਹਾਂ ਨਹੀਂ ਕਹਿ ਸਕਦੇ ਕਿ ਤੂੰ ਹੈਂ ਵੀ। ਪਰ ਅਸੀਂ ਹੁਣ ਕਿਉਂਕਿ ਬੜੀ ਮੁਸੀਬਤ ਵਿਚ ਫਸੇ ਹਾਂ ਅਤੇ ਸਾਡੀ ਅਕਲ ਤੇ ਚਤੁਰਾਈ ਸਾਡਾ ਸਾਥ ਨਹੀਂ ਦੇਂਦੀਆਂ, ਇਸ ਲਈ ਅਸੀਂ ਚਾਹੁੰਦੇ ਹਾਂ ਕਿ ਕੋਈ ਰੱਬ ਹੋਵੇ, ਜਿਹੜਾ ਸਾਡੀਆਂ ਅਰਦਾਸਾਂ ਨੂੰ ਸੁਣ ਸਕੇ ਅਤੇ ਪੂਰੀਆਂ ਕਰ ਸਕੇ। ਇਸ ਲਈ ਹੇ ਪ੍ਰਮਾਤਮਾ! ਜੇ ਤੂੰ ਹੈਂ ਤਾਂ ਬਾਬਾ ਸਾਡੀ ਮਦਦ ਕਰ। ਪਰ ਤੂੰ ਕਿਥੇ ਹੋਣਾ ਵੇਂ। ਤੇ ਜੇ ਤੂੰ ਕਿਤੇ ਹੋਵੇਂ ਵੀ, ਤਦ ਸਾਡੀ ਅਰਦਾਸ ਕਿਥੇ ਸੁਣਨੀ ਏ! ਤੇ ਜੇ ਕਿਤੇ ਸੁਣ ਵੀ ਸਕਦਾ ਹੋਵੇਂ ਤਾਂ ਸਾਨੂੰ ਸ਼ੱਕ ਹੈ ਕਿ ਸਾਡੀ ਅਰਦਾਸ ਨੂੰ ਪੂਰਿਆਂ ਕਰਨ ਦੀ ਤੇਰੇ ਵਿਚ ਸ਼ਕਤੀ ਵੀ ਹੈ ਕਿ ਨਹੀਂ। ਪਰ ਅੱਛਾ ਅਸੀਂ ਕਿਉਂਕਿ ਹੋਰ ਸਭ ਉਪਾਅ ਕਰ ਚੁੱਕੇ ਹਾਂ ਅਤੇ ਸਾਡੀ ਤਕਲੀਫ ਰਫਾ ਨਹੀਂ ਹੋਈ, ਇਸ ਲਈ ਅਰਦਾਸ ਵੀ ਕਰ ਕੇ ਵੇਖਦੇ ਹਾਂ, ਸ਼ਾਇਦ ਕਿਤੇ ਤੀਰ ਤੁਕਾ ਲਗ ਹੀ ਜਾਵੇ।"



ਉਪਰ ਲਿਖੇ ਅੱਖਰਾਂ ਵਿਚ ਦੱਸੀ ਮਨ ਦੀ ਹਾਲਤ ਵਿਚ ਅਰਦਾਸ ਕੀਤੀ ਹੋਈ ਵਿਗਿਆਨਕ ਤੌਰ ਤੇ ਸਫਲ ਨਹੀਂ ਹੋ ਸਕਦੀ, ਕਿਉਂਕਿ ਐਸੀ ਅਰਦਾਸ ਦੀ ਬੁਨਿਆਦ ਹੀ ਗਲਤ ਹੈ। ਰੱਬ ਦੀ ਹਸਤੀ ਵਿਚ ਸਾਡੇ ਸ਼ੱਕ, ਸਾਡੀ ਅਰਦਾਸ ਨੂੰ ਰੱਬ ਤਕ ਉਸੇ ਤਰ੍ਹਾਂ ਨਹੀਂ ਪਹੁੰਚਣ ਦਿੰਦੇ, ਜਿਵੇਂ ਛੇਕਾਂ ਵਾਲੀ ਬੇੜੀ ਨੂੰ 'ਛੇਕ' ਕਿਨਾਰੇ ਨਹੀਂ ਲੱਗਣ ਦਿੰਦੇ। ਛੇਕਾਂ ਵਾਲੀ ਬੇੜੀ ਕਿਨਾਰੇ ਨਹੀਂ ਲੱਗੇਗੀ, ਸ਼ੱਕੀ ਮਨ ਦੀ ਅਰਦਾਸ ਅਕਾਲ ਪੁਰਖ ਤਕ ਨਹੀਂ ਪਹੁੰਚੇਗੀ। ਜੇਕਰ ਬੇੜੀ ਨੂੰ ਕਿਨਾਰੇ ਪਹੁੰਚਾਣਾ ਹੋਵੇ, ਤਾਂ ਉਸ ਦੇ ਸਭ ਛੇਕ ਬੰਦ ਕਰਨੇ ਲਾਜ਼ਮੀ ਹਨ। ਜੇਕਰ ਅਰਦਾਸ ਨੂੰ ਰੱਬੀ ਦਰਗਾਹ ਤਕ ਪਹੁੰਚਾਣਾ ਹੈ ਤਾਂ ਅਰਦਾਸ ਕਰਨ ਵਾਲੇ ਮਨ ਵਿਚੋਂ ਵਾਹਿਗੁਰੂ ਸਬੰਧੀ ਸਭ ਸ਼ੱਕ ਦੂਰ ਕਰਨੇ ਪੈਣਗੇ।

ਅਰਦਾਸ ਕਰਨ ਵਾਲੇ ਨੂੰ ਅਕਾਲ ਪੁਰਖ ਤੇ ਉਹੀ ਭਰੋਸਾ ਹੋਣਾ ਚਾਹੀਦਾ ਹੈ, ਜਿਹੜਾ ਭਰੋਸਾ ਕਿ ਬੱਚੇ ਨੂੰ ਆਪਣੀ ਮਾਤਾ ਤੇ ਹੁੰਦਾ ਹੈ।

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥*
*ਤਾ ਕਉ ਬਿਘਨੁ ਨ ਕੋਊ ਲਾਗੈ*
*ਜਾ ਕੀ ਪ੍ਰਭ ਆਗੈ ਅਰਦਾਸਿ॥* *ਅੰਕ - 714*

## ੨.

ਅਰਦਾਸ ਨੂੰ ਸਫਲ ਬਨਾਣ ਵਾਸਤੇ ਸਭ ਤੋਂ ਪਹਿਲੇ ਰੱਬ ਜੀ ਦੀ ਹਸਤੀ ਵਿਚ ਪੂਰਨ ਵਿਸ਼ਵਾਸ ਹੋਣਾ ਜ਼ਰੂਰੀ ਹੈ, ਪਰ ਨਿਰਾ ਰੱਬ ਦੀ ਹਸਤੀ ਵਿਚ ਵਿਸ਼ਵਾਸ, ਅਰਦਾਸ ਨੂੰ ਸਫਲ ਬਨਾਣ ਵਾਸਤੇ ਕਾਫੀ ਨਹੀਂ, ਇਸ ਵਿਸ਼ਵਾਸ ਦੇ ਨਾਲ ਹੋਰ ਕਈ ਸ਼ਰਤਾਂ ਪੂਰੀਆਂ ਹੋਣੀਆਂ ਲਾਜ਼ਮੀ ਹਨ, ਤਦ ਹੀ ਅਰਦਾਸਾਂ ਜਾ ਕੇ ਸਫਲ ਹੁੰਦੀਆਂ ਹਨ।

ਰੱਬ ਦੀ ਹਸਤੀ ਵਿਚ ਪੂਰਨ ਵਿਸ਼ਵਾਸ ਦੇ ਨਾਲ ਨਾਲ ਅਰਦਾਸਾਂ ਕਰਨ ਵਾਲੇ ਦੇ ਦਿਲ ਵਿਚ ਆਪਣੀ ਅਰਦਾਸ ਦੇ ਜਾਇਜ਼ ਜਾਂ ਦਰੁੱਸਤ ਹੋਣ ਦਾ ਪੱਕਾ ਯਕੀਨ ਹੋਣਾ ਚਾਹੀਦਾ ਹੈ। ਅਗਰ ਅਰਦਾਸ ਕਰਨ ਵਾਲੇ ਦੇ ਆਪਣੇ ਦਿਲ ਵਿਚ ਹੀ ਇਹ ਖਿਆਲ ਆ ਰਿਹਾ ਹੋਵੇ ਕਿ ਮੇਰੀ ਅਰਦਾਸ ਯੋਗ ਅਰਦਾਸ ਨਹੀਂ, ਤਾਂ ਵੀ ਅਰਦਾਸ ਸਫਲਤਾ ਦੇ ਦਰਜੇ ਤੇ ਨਹੀਂ ਪਹੁੰਚੇਗੀ। ਮਿਸਾਲ ਦੇ ਤੌਰ ਤੇ ਰੱਬ ਦੀ ਹਸਤੀ ਵਿਚ ਪੂਰਾ ਯਕੀਨ ਹੁੰਦਿਆਂ ਹੋਇਆਂ ਵੀ ਜੇਕਰ ਕੋਈ ਆਦਮੀ ਰੱਬ ਪਾਸੋਂ ਅਰਦਾਸਾਂ ਰਾਹੀਂ ਇਹ ਮੰਗਣਾ ਸ਼ੁਰੂ ਕਰ ਦੇਵੇ ਕਿ ਮੇਰੇ ਅਮੀਰ ਗਵਾਂਢੀ ਦਾ ਧਨ ਮੈਨੂੰ ਮਿਲ ਜਾਵੇ ਜਾਂ ਦੁਨੀਆਂ ਸਭ ਬੇਵਕੂਫ ਬਣ ਜਾਵੇ ਅਤੇ ਮੇਰੀ ਚਲਾਕੀ ਨੂੰ ਨਾ ਸਮਝਦੀ ਹੋਈ, ਮੇਰੀ ਗੁਲਾਮ ਤੇ ਤਾਬਿਆਦਾਰ ਹੋ ਜਾਵੇ, ਤਾਂ ਐਸੀਆਂ ਅਰਦਾਸਾਂ ਇਸ ਵਾਸਤੇ ਸਫਲ ਨਹੀਂ ਹੋ ਸਕਦੀਆਂ ਕਿ ਅਰਦਾਸ ਕਰਨ ਵਾਲੇ ਦੇ ਦਿਲ ਵਿਚ ਉਨ੍ਹਾਂ ਦੇ ਠੀਕ ਤੇ ਮੁਨਾਸਬ ਹੋਣ ਦਾ ਦ੍ਰਿੜ੍ਹ ਵਿਸ਼ਵਾਸ ਨਹੀਂ। ਸਾਡੀਆਂ ਬਹੁਤ ਸਾਰੀਆਂ ਅਰਦਾਸਾਂ ਏਸੇ ਲਈ ਪ੍ਰਵਾਨ ਨਹੀਂ ਹੁੰਦੀਆਂ ਕਿ ਉਹ ਸਾਡੇ ਆਪਣੇ ਦਿਲ ਅੰਦਰ ਦੇਖਿਆਂ ਨਾ-ਮੁਨਾਸਬ ਪ੍ਰਤੀਤ ਹੁੰਦੀਆਂ ਹਨ। ਪਹਿਲੇ ਸਚਾਈ ਨਾਲ ਆਪਣਾ ਹੱਕ ਪੈਦਾ ਕਰੋ, ਫੇਰ ਮੰਗੋ (First deserve and then desire) ਦਾ ਅਸੂਲ ਅਰਦਾਸ ਦੀ ਸਫਲਤਾ ਵਾਸਤੇ ਬੜਾ ਜ਼ਰੂਰੀ ਹੈ।

ਜਿਵੇਂ ਬੰਦੂਕ ਦਾ ਨਿਸ਼ਾਨਾ ਲਗਾਉਣ ਵਾਸਤੇ ਕੇਵਲ ਬੰਦੂਕ ਦਾ ਕੋਲ ਹੋਣਾ ਹੀ ਕਾਫੀ ਨਹੀਂ, ਬੰਦੂਕ ਕੋਲ ਹੋਣ ਤੋਂ ਇਲਾਵਾ ਬੰਦੂਕ ਚਲਾਣੀ ਜਾਂ ਸ਼ਿਸ਼ਤ ਬੰਨ੍ਹਣੀ ਵੀ ਆਉਣੀ ਚਾਹੀਦੀ ਹੈ। ਜੇ ਭਲਾ ਬੰਦੂਕ ਵੀ ਪਾਸ ਹੋਵੇ ਤੇ ਸ਼ਿਸ਼ਤ ਲਗਾਣੀ ਵੀ ਆਉਂਦੀ ਹੋਵੇ, ਪਰ ਜਿਸ ਚੀਜ਼ ਦਾ ਨਿਸ਼ਾਨਾ ਲਗਾਣਾ ਹੋਵੇ ਉਹ ਸਾਹਮਣੇ ਨਾ ਹੋਵੇ ਤਾਂ ਵੀ ਨਿਸ਼ਾਨਾ ਨਹੀਂ ਲਗ ਸਕੇਗਾ। ਜੇਕਰ



ਬੰਦੂਕ ਵੀ ਹੈ, ਸ਼ਿਸ਼ਤ ਲਗਾਣ ਦੀ ਜਾਚ ਵੀ ਹੈ, ਨਿਸ਼ਾਨਾ ਕਰਨ ਵਾਲੀ ਚੀਜ਼ ਵੀ ਸਾਮ੍ਹਣੇ ਹੈ ਪਰ ਨਿਸ਼ਾਨਾ ਲਗਾਣ ਵਾਲੇ ਦੇ ਹੱਥ ਨੂੰ ਕੋਈ ਜਣਾ ਐਨ ਨਿਸ਼ਾਨਾ ਲਗਾਣ ਵੇਲੇ ਹਿਲਾ ਦੇਵੇ ਤਾਂ ਵੀ ਨਿਸ਼ਾਨਾ ਖਤਾ ਹੋ ਜਾਵੇਗਾ। ਇਸ ਤਰ੍ਹਾਂ ਅਰਦਾਸ ਨੂੰ ਪੂਰਨ ਤੌਰ ਤੇ ਸਫਲ ਬਨਾਣ ਵਾਸਤੇ ਕਈ ਚੀਜ਼ਾਂ ਦੀ ਮਿਲਵੀ ਲੋੜ ਹੈ, ਜਿਨ੍ਹਾਂ ਵਿਚੋਂ ਜੇ ਇਕ ਵੀ ਨਾ ਹੋਵੇ ਤਾਂ ਅਰਦਾਸ ਨਿਸ਼ਾਨੇ ਤੇ ਨਹੀਂ ਬੈਠਦੀ ਜਾਂ ਫਲ ਨਹੀਂ ਲਿਆਉਂਦੀ।

ਜਿਨ੍ਹਾਂ ਲੋਕਾਂ ਦੀਆਂ ਅਰਦਾਸਾਂ ਮਨਜ਼ੂਰ ਨਹੀਂ ਹੁੰਦੀਆਂ, ਉਨ੍ਹਾਂ ਨੂੰ ਨਿਰਾਸ ਹੋ ਕੇ ਅਰਦਾਸਾਂ ਕਰਨੀਆਂ ਛੱਡ ਦੇਣ ਦੀ ਬਜਾਏ ਅਰਦਾਸ ਨੂੰ ਸਫਸ ਬਨਾਣ ਦਾ ਤਰੀਕਾ ਸਿਖਣਾ ਚਾਹੀਦਾ ਹੈ। ਜਿਵੇਂ ਦੋ ਤੇ ਦੋ ਚਾਰ ਹੁੰਦੇ ਹਨ, ਉਸੇ ਤਰ੍ਹਾਂ ਠੀਕ ਤਰੀਕੇ ਸਿਰ ਕੀਤੀਆਂ ਅਰਦਾਸਾਂ ਸਦਾ ਸਫਲ ਹੁੰਦੀਆਂ ਹਨ। ਅਰਦਾਸ ਕਰਨ ਤੋਂ ਪਹਿਲੇ ਅਰਦਾਸ ਕਰਨ ਦਾ ਵਲ ਆਉਣਾ ਜ਼ਰੂਰੀ ਹੈ।

ਅਰਦਾਸ ਨੂੰ ਸਫਲ ਬਨਾਣ ਦੀਆਂ ਸਾਰੀਆਂ ਸ਼ਰਤਾਂ ਜਾਂ ਤਰੀਕੇ ਜੇਕਰ ਸਮਝ ਵਿਚ ਆ ਜਾਣ ਅਤੇ ਇਨ੍ਹਾਂ ਸ਼ਰਤਾਂ ਜਾਂ ਤਰੀਕਿਆਂ ਅਨੁਸਾਰ ਜੇਕਰ ਕੋਈ ਗੁਰਸਿੱਖ ਅਰਦਾਸ ਕਰਨ ਦੇ ਹੁਨਰ ਵਿਚ ਮਾਹਿਰ ਹੋ ਜਾਵੇ, ਤਾਂ ਉਸ ਨੂੰ ਅਰਦਾਸ ਜ਼ਿੰਦਗੀ ਦੀ ਸਭ ਤੋਂ ਪਿਆਰੀ ਤੇ ਵਡਮੁਲੀ ਚੀਜ਼ ਪ੍ਰਤੀਤ ਹੋਣ ਲਗ ਜਾਵੇਗੀ। ਉਸ ਨੂੰ ਪਤਾ ਲਗ ਜਾਵੇਗਾ ਕਿ ਵਾਹਿਗੁਰੂ ਦੇ ਘਰ ਵਿਚ ਨਾ ਕੋਈ ਘਾਟਾ ਹੈ ਤੇ ਨਾ ਹੀ ਉਹ ਕਿਸੇ ਨੂੰ ਨਿਰਾਸ਼ ਕਰਨਾ ਜਾਣਦਾ ਹੈ। ਉਸ ਤੋਂ ਮੰਗੀ ਹਰ ਸ਼ੈ ਮੰਗਣ ਵਾਲੇ ਨੂੰ ਮਿਲ ਸਕਦੀ ਹੈ, ਜੇਕਰ ਮੰਗਣ ਵਾਲੇ ਨੂੰ ਮੰਗਣ ਦਾ ਠੀਕ ਵਲ ਆ ਜਾਵੇ। ਜਿਵੇਂ ਧੁੱਪ ਆਪਣੀ ਸ਼ਰਨ ਵਿਚ ਆਏ ਨੂੰ ਰੌਸ਼ਨੀ ਤੇ ਨਿੱਘ ਬਗੈਰ ਸੰਕੋਚ ਤੇ ਲਿਹਾਜ਼ ਦੇ ਦੇਂਦੀ ਹੈ, ਉਵੇਂ ਰੱਬ ਆਪਣੀ ਸ਼ਰਨ ਆਏ ਦੀਆਂ ਅਰਦਾਸਾਂ ਬਗੈਰ ਸੰਕੋਚ ਤੇ ਲਿਹਾਜ਼

ਦੇ ਮਨਜ਼ੂਰ ਕਰਦਾ ਹੈ ਪਰ ਜੋ ਆਦਮੀ ਛਾਂ ਵਿਚ ਬੈਠ ਕੇ ਆਖੇ ਕਿ ਧੁੱਪ ਬੜੀ ਬੇ-ਇਨਸਾਫ ਹੈ, ਮੈਨੂੰ ਰੌਸ਼ਨੀ ਤੇ ਨਿੱਘ ਨਹੀਂ ਦੇਂਦੀ, ਉਹ ਧੁੱਪ ਦੇ ਸੁਭਾਅ ਤੋਂ ਅਨਜਾਣ ਹੈ। ਧੁੱਪ ਪਾਸੋਂ ਰੌਸ਼ਨੀ ਤੇ ਨਿੱਘ ਲੈਣ ਵਾਸਤੇ ਥਾਂ ਦਾ ਤਿਆਗ ਕਰਨਾ ਤੇ ਧੁੱਪ ਦੀ ਸ਼ਰਨ ਵਿਚ ਜਾਣਾ ਜ਼ਰੂਰੀ ਹੈ। ਜੋ ਆਦਮੀ ਛਾਂ ਛੱਡ ਕੇ ਧੁੱਪ ਵਿਚ ਚਲਾ ਜਾਵੇ, ਉਸ ਨੂੰ ਫੇਰ ਹੋਰ ਕੁਝ ਕਰਨ ਦੀ ਲੋੜ ਨਹੀਂ ਪੈਂਦੀ, ਧੁੱਪ ਖੁਦ-ਬ-ਖੁਦ ਆਪਣੇ ਬਿਰਦ ਨੂੰ ਪਾਲਦੀ ਹੈ ਤੇ ਹਨ੍ਹੇਰੇ ਵਿਚੋਂ ਆਏ ਸ਼ਰਨਾਗਤ ਨੂੰ ਆਪਣੀ ਰੌਸ਼ਨੀ ਤੇ ਨਿੱਘ ਦੇਂਦੀ ਹੈ। ਏਸੇ ਤਰ੍ਹਾਂ ਅਰਦਾਸ ਨੂੰ ਸਫਲ ਬਨਾਣ ਵਾਸਤੇ ਸਿਰਫ ਇਤਨਾ ਹੀ ਜ਼ਰੂਰੀ ਹੈ ਕਿ ਅਰਦਾਸ ਠੀਕ ਤਰੀਕੇ ਜਾਂ ਠੀਕ ਸ਼ਰਤਾਂ ਅਨੁਸਾਰ ਕੀਤੀ ਜਾਵੇ। ਇਸ ਤੋਂ ਬਾਅਦ ਵਾਹਿਗੁਰੂ ਆਪਣਾ ਬਿਰਦ ਆਪ ਪਾਲਦਾ ਹੈ, ਮੰਗਣ ਵਾਲੇ ਦੀ ਮੰਗ ਨੂੰ ਆਪਣੇ ਬੇਅੰਤ ਤਰੀਕਿਆਂ ਵਿਚੋਂ ਕੋਈ ਤਰੀਕਾ ਵਰਤ ਕੇ ਆਪਣੇ ਆਪ ਪੂਰਾ ਕਰਦਾ ਹੈ।

ਇਸ ਲੇਖ ਵਿਚ ਦੱਸੀ ਅਰਦਾਸ ਦੀ ਸ਼ਕਤੀ ਨੂੰ ਚੰਗੀ ਤਰ੍ਹਾਂ ਸਮਝਣਾ ਚਾਹੀਦਾ ਹੈ। ਵਾਹਿਗੁਰੂ ਪਾਸੋਂ ਹਮੇਸ਼ਾਂ ਉਹ ਚੀਜ਼ ਮੰਗੋ ਜੋ ਤੁਹਾਡੇ ਆਪਣੇ ਖਿਆਲ ਵਿਚ ਬੇ-ਮੁਨਾਸਬ ਜਾਂ ਅਯੋਗ ਨਾ ਹੋਵੇ। ਬੱਚਾ ਜੇ ਮਾਂ ਪਾਸੋਂ ਮਿਟੀ ਖਾਣ ਦੀ ਇਜਾਜ਼ਤ ਮੰਗੇ ਤਾਂ ਉਹ ਹਰਗਿਜ਼ ਇਜਾਜ਼ਤ ਨਹੀਂ ਦੇਵੇਗੀ, ਪਰ ਜੇ ਬੱਚਾ ਮਾਂ ਪਾਸੋਂ ਦੁੱਧ ਮੰਗੇ ਤਾਂ ਉਹ ਕਿਤਨੇ ਪਿਆਰ ਤੇ ਖੁਸ਼ੀ ਨਾਲ ਬੱਚੇ ਦੀ ਮੰਗ ਪੂਰਿਆਂ ਕਰਦੀ ਹੈ। ਇਸ ਤਰ੍ਹਾਂ ਜਦ ਅਸੀਂ ਰੱਬ ਪਾਸੋਂ ਉਹ ਚੀਜ਼ਾਂ ਮੰਗੀਏ ਜੋ ਸਾਡੇ ਲਈ ਹਾਨੀਕਾਰਕ ਹਨ, ਜਾਂ ਜਿਨ੍ਹਾਂ ਦੇ ਮਿਲਣ ਨਾਲ ਰੱਬ ਦੇ ਦੂਸਰੇ ਪੁੱਤਰਾਂ ਦਾ ਨੁਕਸਾਨ ਹੋਵੇ, ਜਾਂ ਦਿਲ ਦੁਖੇ ਤਾਂ ਰੱਬ ਸੱਕੀ ਮਾਂ ਵਾਂਗਰ ਇਹ ਚੀਜ਼ਾਂ ਸਾਨੂੰ ਸਾਡੇ ਲਾਭ ਨੂੰ ਹੀ ਮੁਖ ਰਖਦਿਆਂ ਨਹੀਂ ਦੇਂਦਾ।



*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥*
*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥*

*ਅੰਕ-519*

ੜ.

ਜਿਵੇਂ ਬਿਜਲੀ ਦੇ ਨਿਯਮਾਂ ਨੂੰ ਜਦ ਤਕ ਮਨੁੱਖ ਚੰਗੀ ਤਰ੍ਹਾਂ ਨਹੀਂ ਸਮਝ ਸਕਿਆ ਤਦ ਤਕ ਬਿਜਲੀ ਦੇ ਅਸੂਲਾਂ ਦੇ ਹੁੰਦਿਆਂ ਹੋਇਆਂ ਵੀ ਉਹ ਬਿਜਲੀ ਤੋਂ ਫਾਇਦਾ ਨਹੀਂ ਉਠਾ ਸਕਿਆ, ਇਸੇ ਤਰ੍ਹਾਂ ਅਰਦਾਸ ਦੇ ਨਿਯਮਾਂ ਨੂੰ ਵੀ ਜਦ ਤਕ ਮਨੁੱਖ ਚੰਗੀ ਤਰ੍ਹਾਂ ਨਹੀਂ ਸਮਝੇਗਾ, ਅਰਦਾਸ ਦੇ ਨਿਯਮ ਹੁੰਦਿਆਂ ਹੋਇਆਂ ਵੀ ਅਰਦਾਸ ਦੇ ਲਾਭਾਂ ਤੋਂ ਵਾਂਝਿਆਂ ਰਹੇਗਾ। ਨਿਯਮ ਕਿਸੇ ਦਾ ਲਿਹਾਜ਼ ਨਹੀਂ ਕਰਦੇ, ਭਾਵੇਂ ਉਹ ਬਿਜਲੀ ਦੇ ਹੋਣ ਭਾਵੇਂ ਅਰਦਾਸ ਦੇ।

ਜਦੋਂ ਇਨਸਾਨ ਬਿਜਲੀ ਦੇ ਨਿਯਮਾਂ ਤੋਂ ਵਾਕਿਫ ਨਹੀਂ ਸੀ, ਉਦੋਂ ਵੀ ਕਦੀ ਕਦੀ ਬਿਜਲੀ ਬੱਦਲਾਂ ਵਿਚੋਂ ਚਮਕ ਕੇ ਇਨਸਾਨ ਨੂੰ ਚਾਨਣ ਦਿਖਾ ਦੇਂਦੀ ਸੀ। ਇਸੇ ਤਰ੍ਹਾਂ ਜਦ ਤਕ ਇਨਸਾਨ ਅਰਦਾਸ ਦੇ ਨਿਯਮਾਂ ਨੂੰ ਨਹੀਂ ਸਮਝਦਾ ਤਦ ਤਕ ਅਰਦਾਸ ਕਦੀ ਕਦੀ ਦੁਖੀ ਆਦਮੀ ਨੂੰ ਸੁਖੀ ਕਰਨ ਵਿਚ ਸਹਾਇਤਾ ਦੇਂਦੀ ਰਹੇਗੀ। ਬੱਦਲਾਂ ਤੋਂ ਬਿਜਲੀ ਜਿਵੇਂ ਆਦਮੀ ਦੀ ਮਰਜ਼ੀ ਅਨੁਸਾਰ ਨਹੀਂ ਚਮਕਦੀ, ਆਪਣੇ ਨਿਯਮਾਂ ਦੀ ਜਦ ਪੂਰਤੀ ਦੇਖੇ ਉਦੋਂ ਚਮਕਦੀ ਹੈ, ਏਸੇ ਤਰ੍ਹਾਂ ਇਨਸਾਨ ਦੇ ਦੁਖਾਂ ਵਿਚ ਵੀ ਅਰਦਾਸ ਦੇ ਨਿਯਮ ਜਦ ਕਦੀ ਆਪ-ਮੁਹਾਰੇ ਪੂਰੇ ਹੋ ਜਾਣ, ਅਰਦਾਸ ਚਮਕਦੀ ਤੇ ਫਲ ਦਿਖਾਂਦੀ ਹੈ। ਪਰ ਜਿਵੇਂ ਬੱਦਲਾਂ ਤੋਂ ਉਤਪੰਨ ਹੋਈ ਬਿਜਲੀ ਇਨਸਾਨ ਦੀ ਮਰਜ਼ੀ ਤੋਂ ਬਾਹਰ ਹੁੰਦੀ ਹੈ ਏਸੇ ਤਰ੍ਹਾਂ ਕਦੀ ਕਦਾਈਂ ਇਨਸਾਨ ਦੀ ਕੀਤੀ ਹੋਈ ਅਰਦਾਸ ਦੇ ਪੂਰੇ ਹੋ ਜਾਣ ਦੀ ਘਟਨਾ ਵੀ ਇਨਸਾਨ ਦੀ ਮਰਜ਼ੀ ਤੋਂ ਬਾਹਰ ਹੁੰਦੀ ਹੈ।

ਬਿਜਲੀ ਤੋਂ ਆਪਣੀ ਮਰਜ਼ੀ ਅਨੁਸਾਰ ਕੰਮ ਲੈਣ ਵਾਸਤੇ ਜਿਵੇਂ ਇਨਸਾਨ ਨੂੰ ਬਿਜਲੀ ਦੇ ਨਿਯਮ ਸਮਝਣੇ ਤੇ ਫੇਰ ਵਰਤੋਂ ਵਿਚ ਲਿਆਉਣੇ ਪਏ, ਇਸੇ ਤਰ੍ਹਾਂ ਅਰਦਾਸ ਤੋਂ ਆਪਣੀ ਮਰਜ਼ੀ ਅਨੁਸਾਰ ਕੰਮ ਲੈਣ ਵਾਸਤੇ ਇਨਸਾਨ ਨੂੰ ਅਰਦਾਸ ਦੇ ਨਿਯਮ ਸਮਝਣੇ ਤੇ ਫਿਰ ਵਰਤੋਂ ਵਿਚ ਲਿਆਉਣੇ ਪੈਣਗੇ।

ਜੇ ਸਾਡੇ ਘਰ ਬਿਜਲੀ ਦੀ ਤਾਰ ਕਿਤੋਂ ਜ਼ਰਾ ਜਿੰਨੀ ਟੁੱਟ ਜਾਵੇ ਜਾਂ ਸਵਿੱਚ ਖਰਾਬ ਹੋ ਜਾਵੇ ਤਾਂ ਸਾਡੀ ਬੱਤੀ ਨਹੀਂ ਜਗਦੀ ਅਤੇ ਪੱਖੇ ਨਹੀਂ ਚਲਦੇ, ਇਸੇ ਤਰ੍ਹਾਂ ਅਰਦਾਸ ਦੇ ਨਿਯਮਾਂ ਦੀ ਜਦੋਂ ਵੀ ਜ਼ਰਾ ਜਿੰਨੀ ਉਲੰਘਣਾ ਹੋ ਜਾਵੇ, ਉਦੋਂ ਹੀ ਇਹ ਸਫਲ ਨਹੀਂ ਹੁੰਦੀ। ਜਿਵੇਂ ਖਰਾਬ ਹੋਈ ਬਿਜਲੀ ਦੀ ਤਾਰ ਨੂੰ ਹੱਥ ਲਾਂਦਿਆਂ ਇਨਸਾਨ ਨੂੰ ਧੱਕਾ ਲੱਗਦਾ ਹੈ, ਉਸੇ ਤਰ੍ਹਾਂ ਅਸਫਲ ਅਰਦਾਸ ਇਨਸਾਨ ਦੇ ਯਕੀਨ ਨੂੰ ਧੱਕਾ ਲਗਾਂਦੀ ਹੈ।

ਸਫਲ ਅਰਦਾਸ ਕਈ ਆਤਮਕ ਨਿਯਮਾਂ ਦੀ ਸਮਝ ਤੇ ਠੀਕ ਵਰਤੋਂ ਦਾ ਨਤੀਜਾ ਹੈ। ਇਨ੍ਹਾਂ ਨਿਯਮਾਂ ਨੂੰ ਸਮਝ ਕੇ ਇਨਸਾਨ ਅਰਦਾਸ ਤੋਂ ਉਹ ਲਾਭ ਉਠਾ ਸਕਦਾ ਹੈ, ਜਿਸਦੇ ਸਾਮ੍ਹਣੇ ਬਿਜਲੀ ਤੋਂ ਉਠਾਏ ਇਨਸਾਨੀ ਲਾਭ ਤੁਛ ਪ੍ਰਤੀਤ ਹੋਣਗੇ।

ਪਿਛਲੇ ਲੇਖਾਂ ਵਿਚ ਦੱਸਿਆ ਜਾ ਚੁੱਕਾ ਹੈ ਕਿ ਸਭ ਤੋਂ ਪਹਿਲੇ ਅਰਦਾਸ ਕਰਨ ਵਾਲੇ ਨੂੰ ਜਿਸ ਪ੍ਰਮਾਤਮਾ ਅੱਗੇ ਉਹ ਅਰਦਾਸ ਕਰਦਾ ਹੈ, ਉਸ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਹੋਣਾ ਚਾਹੀਦਾ ਹੈ ਅਤੇ ਦੂਸਰੇ ਅਰਦਾਸ ਕਰਨ ਵਾਲੇ ਨੂੰ ਆਪਣੀ ਅਰਦਾਸ ਦੇ ਦਰੁੱਸਤ ਜਾਂ ਠੀਕ ਹੋਣ ਉਤੇ ਯਕੀਨ ਹੋਣਾ ਚਾਹੀਦਾ ਹੈ। ਇਸ ਲੇਖ ਵਿਚ ਅਸੀਂ ਅਰਦਾਸ ਦੀ ਤੀਸਰੀ ਸ਼ਰਤ ਜਾਂ ਤੀਸਰਾ ਨਿਯਮ ਦੱਸਾਂਗੇ, ਜਿਸ ਦੇ ਬਗੈਰ ਪਹਿਲੀਆਂ ਦੋ ਸ਼ਰਤਾਂ ਦੀ ਪਾਲਣਾ ਕਰਦਿਆਂ ਹੋਇਆਂ ਵੀ ਇਨਸਾਨ ਦੀ ਅਰਦਾਸ ਅਸਫਲ ਰਹੇਗੀ।



ਜੇਕਰ ਰੱਬ ਦੀ ਹਸਤੀ ਵਿਚ ਤਾਂ ਵਿਸ਼ਵਾਸ ਹੋਵੇ ਅਤੇ ਆਪਣੀ ਅਰਦਾਸ ਦੇ ਦਰੁੱਸਤ ਹੋਣ ਉਤੇ ਵੀ ਭਰੋਸਾ ਹੋਵੇ, ਐਪਰ ਰੱਬ ਵਿਚ ਅਰਦਾਸ ਨੂੰ ਪੂਰਿਆਂ ਕਰਨ ਦੀ ਸਮਰੱਥਾ ਵਿਚ ਸ਼ੱਕ ਹੋਵੇ ਤਾਂ ਵੀ ਅਰਦਾਸ ਸਫਲ ਨਹੀਂ ਹੋਵੇਗੀ। ਮਿਸਾਲ ਦੇ ਤੌਰ ਤੇ ਕਿਸੇ ਆਦਮੀ ਨੂੰ ਜੇਕਰ ਕੋਈ ਐਸੀ ਬੀਮਾਰੀ ਲਗ ਗਈ ਹੈ, ਜੋ ਡਾਕਟਰਾਂ ਜਾਂ ਹਕੀਮਾਂ ਦੇ ਖਿਆਲ ਅਨੁਸਾਰ ਲਾ-ਇਲਾਜ ਹੋਵੇ, ਤਾਂ ਉਸ ਆਦਮੀ ਦੇ ਮਨ ਵਿਚ ਭਾਵੇਂ ਰੱਬ ਦੀ ਹਸਤੀ ਵਿਚ ਪੂਰਾ ਵਿਸ਼ਵਾਸ ਵੀ ਹੋਵੇ ਅਤੇ ਉਸ ਨੂੰ ਰਾਜ਼ੀ ਹੋਣ ਸਬੰਧੀ ਅਰਦਾਸ ਵੀ ਦਰੁੱਸਤ ਤੇ ਰੱਬ ਤੋਂ ਯੋਗ ਮੰਗ ਨਜ਼ਰ ਆਵੇ, ਪਰ ਜਦ ਤਕ ਉਸ ਦੇ ਦਿਲ ਵਿਚ ਇਹ ਵਹਿਮ ਕੰਮ ਕਰਦਾ ਰਹੇਗਾ ਕਿ ਮੇਰੀ ਬੀਮਾਰੀ ਲਾ-ਇਲਾਜ ਹੈ, ਇਸ ਨੂੰ ਕੋਈ ਰਾਜ਼ੀ ਨਹੀਂ ਕਰ ਸਕਦਾ, ਇਸ ਨੂੰ ਰੱਬ ਵੀ ਸ਼ਾਇਦ ਰਾਜ਼ੀ ਨਾ ਕਰ ਸਕੇ, ਤਦ ਤਕ ਉਸ ਦੀ ਅਰਦਾਸ ਦੇ ਸਫਲ ਹੋਣ ਦੀ ਘਟ ਆਸ ਹੈ।

ਅਰਦਾਸ ਕਰਨ ਵਾਲੇ ਦੇ ਰੱਬ ਦੀ ਸਮਰੱਥਾ ਸਬੰਧੀ ਵਿਸ਼ਵਾਸ਼ ਵਿਚ ਐਸੀ ਪਕਿਆਈ ਹੋਣੀ ਚਾਹੀਦੀ ਹੈ, ਜਿਸ ਦੇ ਸਾਮ੍ਹਣੇ ਉਸ ਦੀਆਂ ਆਪਣੀਆਂ ਇਨਸਾਨੀ ਰਾਵਾਂ ਦੀ ਕੋਈ ਹਸਤੀ ਨਾ ਹੋਵੇ। ਉਸ ਦਾ ਵਾਹਿਗੁਰੂ ਜੀ ਦੀ ਸਮਰੱਥਾ ਵਿਚ ਨਿਸਚਾ ਸਮੁੰਦਰ ਦੀ ਚਟਾਨ ਵਾਂਗ ਹੋਣਾ ਚਾਹੀਦਾ ਹੈ, ਜਿਸ ਦੀ ਅਹਿਲਤਾ ਤੇ ਅਡੋਲਤਾ ਦੇ ਸਾਮ੍ਹਣੇ ਸਮੁੰਦਰ ਦੀਆਂ ਲਹਿਰਾਂ ਦੀ ਕੋਈ ਪੇਸ਼ ਨਹੀਂ ਚਲਦੀ। ਐਸੇ ਆਦਮੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਥੇ ਉਸ ਦੀ ਅਕਲ, ਚਤੁਰਾਈ, ਤਾਕਤ ਤੇ ਚਾਰਾ ਖਤਮ ਹੋ ਗਿਆ ਹੈ, ਉਥੇ ਰੱਬ ਦੀ ਸਰਬੱਗਤਾ ਅਤੇ ਅਥਾਹ ਸ਼ਕਤੀ ਖਤਮ ਨਹੀਂ ਹੁੰਦੀ। ਜੇ ਉਸ ਉਸ ਦੀ ਅਕਲ, ਚਤੁਰਾਈ, ਤਾਕਤ ਤੇ ਚਾਰਾ ਖਤਮ ਹੋ ਜਾਵੇ ਤਾਂ ਉਸ ਵਿਚ ਅਤੇ ਰੱਬ ਵਿਚ ਫਰਕ ਕੀ ਹੋਇਆ? ਰੱਬ ਨੂੰ ਜਦ ਸਰਬਸ਼ਕਤੀਮਾਨ ਆਖੀਦਾ ਹੈ, ਤਾਂ ਉਸ ਤੋਂ ਸਾਫ਼ ਇਹ ਮੁਰਾਦ ਹੁੰਦੀ ਹੈ ਕਿ ਆਦਮੀ ਦੀ

ਅਕਲ ਤੇ ਤਾਕਤ ਨਾਲੋਂ ਰੱਬ ਵਿਚ ਉਹ ਕੰਮ ਕਰ ਸਕਣ ਦੀ ਸ਼ਕਤੀ ਹੈ, ਜਿਸ ਨੂੰ ਆਦਮੀ ਦੀ ਇਨਸਾਨੀ ਅਕਲ ਅਸੰਭਵ ਸਮਝਦੀ ਹੋਵੇ। ਗੁਰੂ ਅਰਜਨ ਦੇਵ ਜੀ ਨੇ ਰੱਬ ਜੀ ਦੀ ਸਰਬਸ਼ਕਤੀ-ਮਾਨਤਾ ਸਬੰਧੀ ਦੱਸਿਆ ਹੈ ਕਿ ਜਦ ਵੀ ਇਨਸਾਨ ਦੇ ਆਪਣੇ ਖਿਆਲ ਅਨੁਸਾਰ ਉਸ ਦੇ ਦੁਖ ਦੀ ਹੱਦ ਹੋ ਜਾਵੇ ਅਤੇ ਇਸ ਦੁਖੀ ਅਵਸਥਾ ਤੋਂ ਨਿਕਲ ਕੇ ਪੂਰਨ ਸੁਖ ਦੀ ਅਵਸਥਾ ਵਿਚ ਮੁੜ ਅਪੜਨਾ ਅਸੰਭਵ ਭਾਸੇ, ਐਸੇ ਅਤਿ ਗਿਰਾਵਟ ਦੇ ਸਮੇਂ ਵੀ ਜੇ ਉਸ ਦੇ ਚਿੱਤ ਵਿਚ ਰੱਬ ਦਾ ਵਿਸ਼ਵਾਸ ਵਸਣ ਲਗ ਜਾਵੇ ਤਾਂ ਉਸ ਦਾ ਐਸੀ ਦੁਰਦਸ਼ਾ ਦੀ ਹਾਲਤ ਵਿਚੋਂ ਕੇਵਲ ਛੁਟਕਾਰਾ ਹੀ ਨਹੀਂ ਹੋ ਸਕਦਾ ਹੈ, ਸਗੋਂ ਪੂਰਨ ਸੁਖ ਦੀ ਹਾਲਤ ਵੀ ਪੈਦਾ ਹੋ ਸਕਦੀ ਹੈ।

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*
*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨਾ ਕੋ ਕਰੇ ਨ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥*
*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥*
*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥*
*ਗਉਣੁ ਕਰੈ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥*
*ਅੰਕ - 70*

ਜੋ ਚੀਜ਼ ਮੰਗੀ ਜਾਂਦੀ ਹੈ, ਉਹ ਉਸ ਤੋਂ ਮੰਗੀ ਜਾਂਦੀ ਹੈ, ਜਿਸ ਪਾਸ ਉਹ ਚੀਜ਼ ਹੋਵੇ, ਹਜ਼ਾਰਾਂ ਵਾਲੇ ਕੋਲੋਂ ਲੱਖਾਂ ਦੀ ਮੰਗ



ਨਹੀਂ ਕੀਤੀ ਜਾ ਸਕਦੀ। ਜਦ ਰੱਬ ਪਾਸੋਂ ਅਸੀਂ ਅਰਦਾਸ ਦਵਾਰਾ ਕੋਈ ਚੀਜ਼ ਮੰਗਦੇ ਹਾਂ, ਤਦ ਸਾਨੂੰ ਪੂਰਾ ਯਕੀਨ ਹੋਣਾ ਚਾਹੀਦਾ ਹੈ ਕਿ ਉਹ ਉਸ ਚੀਜ਼ ਨੂੰ ਦੇ ਦੇਣ ਦੇ ਸਮਰੱਥ ਹੈ। ਇਸ ਨਿਯਮ ਜਾਂ ਸ਼ਰਤ ਦੀ ਉਲੰਘਣਾ ਨੇ ਇਨਸਾਨ ਦੀਆਂ ਕਰੋੜਾਂ ਅਰਦਾਸਾਂ ਅਸਫਲ ਰੱਖੀਆਂ ਹਨ। ਜਦ ਤਕ ਇਨਸਾਨ ਇਸ ਨਿਯਮ ਦੀ ਪੂਰੀ ਵਰਤੋਂ ਨਾ ਕਰੇਗਾ, ਤਦ ਤਕ ਉਸ ਦੀ ਅਰਦਾਸ ਰੱਬ ਦੀ ਦਰਗਾਹ ਵਿਚ ਪਹੁੰਚਣੋਂ ਅਸਮਰਥ ਰਹੇਗੀ।

## ੪.

ਅਰਦਾਸ ਦੀ ਸਫਲਤਾ ਵਾਸਤੇ ਜੋ ਚੌਥੀ ਸ਼ਰਤ ਹੈ ਅਤੇ ਜਿਸ ਦੇ ਪੂਰੇ ਹੋਣ ਤੋਂ ਬਿਨਾਂ ਅਰਦਾਸ ਸਬੰਧੀ ਪੂਰੇ ਭਰੋਸੇ ਨਾਲ ਨਹੀਂ ਆਖਿਆ ਜਾ ਸਕਦਾ 'ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ' ਉਹ ਹੈ ਆਪਣੀ ਅਰਦਾਸ ਦੇ ਪੂਰਿਆਂ ਹੋ ਜਾਣ ਉਤੇ ਪੂਰੀ ਆਸ ਤੇ ਯਕੀਨ। ਇਸ ਸਬੰਧ ਵਿਚ ਹੇਠ ਲਿਖੀ ਕਹਾਣੀ ਡਾਢੀ ਲਾਭਵੰਦ ਸਾਬਤ ਹੋ ਸਕਦੀ ਹੈ।

ਇਕ ਵਾਰੀ ਕਿਸੇ ਦੇਸ਼ ਵਿਚ ਮੀਂਹ ਨਹੀਂ ਸੀ ਪੈਂਦਾ, ਮੀਂਹ ਨਾ ਪੈਣ ਕਰਕੇ ਫਸਲਾਂ ਦੇ ਸੁੱਕ ਜਾਣ ਤੇ ਕਾਲ ਪੈਣ ਦਾ ਬੜਾ ਖਤਰਾ ਸੀ। ਦੇਸ਼ ਦੇ ਸਿਆਣਿਆਂ ਨੇ ਸੋਚਿਆ ਕਿ ਮੀਂਹ ਦਾ ਵਸਣਾ ਜਾਂ ਨਾ ਵਸਣਾ ਤਾਂ ਇਨਸਾਨ ਦੇ ਹੱਥ ਵਿਚ ਨਹੀਂ, ਰੱਬ ਦੇ ਹੱਥ ਵਿਚ ਹੈ, ਇਸ ਲਈ ਮੀਂਹ ਵਰਸਾਣ ਵਾਸਤੇ ਸਿਵਾਏ ਈਸ਼ਵਰ ਅੱਗੇ ਪ੍ਰਾਰਥਨਾ ਜਾਂ ਅਰਦਾਸ ਦੇ ਹੋਰ ਕੋਈ ਚਾਰਾ ਨਹੀਂ। ਇਸ ਲਈ ਆਮ ਜਨਤਾ ਵਲੋਂ ਵਾਹਿਗੁਰੂ ਅੱਗੇ ਇਕੱਠੀ ਤੇ ਸਾਂਝੀ ਅਰਦਾਸ ਕੀਤੀ ਜਾਣੀ ਚਾਹੀਦੀ ਹੈ। ਇਸੇ ਉਪਾਉ ਨਾਲ ਹੀ ਮੀਂਹ ਵਸ ਸਕਦਾ ਹੈ, ਹੋਰ ਇਨਸਾਨ ਦੇ ਵਸ ਕੁਝ ਨਹੀਂ।

ਇਹ ਸੋਚ ਕੇ ਨਗਰ ਵਿਚ ਢੰਡੋਰਾ ਫੇਰਿਆ ਗਿਆ ਕਿ ਫਲਾਣੇ ਦਿਨ ਇਤਨੇ ਵਜੇ ਨਗਰ ਤੋਂ ਬਾਹਰ ਮੈਦਾਨ ਵਿਚ ਸਭ

ਨਗਰ ਵਾਸੀ ਇਕੱਠੇ ਹੋ ਜਾਣ। ਉਸ ਸਮੇਂ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ ਜਾਵੇਗੀ, ਕਿ ਉਹ ਦੇਸ਼ ਵਿਚ ਮੀਂਹ ਪਾਵੇ ਤਾਂ ਕਿ ਫਸਲਾਂ ਨਾ ਸੁੱਕਣ ਤੇ ਕਾਲ ਨਾ ਪਵੇ।

ਨੀਯਤ ਦਿਨ ਦੇ ਨੀਯਤ ਕੀਤੇ ਗਏ ਸਮੇਂ ਤੇ ਸਾਰੇ ਨਗਰ ਦੀ ਵਸੋਂ ਨਗਰ ਦੇ ਬਾਹਰਲੇ ਖੁਲ੍ਹੇ ਮੈਦਾਨ ਵਿਚ ਇਕੱਠੀ ਹੋਈ ਅਤੇ ਨਗਰ ਦਾ ਵੱਡਾ ਪੰਚ ਜਾਂ ਚੌਧਰੀ ਨਗਰ ਵਲੋਂ ਮੀਂਹ ਪੈਣ ਵਾਸਤੇ ਰੱਬ ਅੱਗੇ ਅਰਦਾਸ ਕਰਨ ਲਈ ਖੜ੍ਹਾ ਹੋਇਆ। ਅਜੇ ਉਸ ਨੇ ਅਰਦਾਸ ਸ਼ੁਰੂ ਨਹੀਂ ਸੀ ਕੀਤੀ ਕਿ ਇਕ ਵਲੀ ਅੱਲਾਹ ਫ਼ਕੀਰ ਨੇ ਸਾਰੇ ਇਕੱਠੇ ਹੋਏ ਨਗਰਵਾਸੀਆਂ ਤੇ ਉਨ੍ਹਾਂ ਦੇ ਚੌਧਰੀ ਨੂੰ ਸੰਬੋਧਨ ਕਰਕੇ ਪੁਛਿਆ ਕਿ ਇਸ ਸਾਰੇ ਇਕੱਠ ਦਾ ਕੀ ਮਤਲਬ ਹੈ? ਉਨ੍ਹਾਂ ਨੇ ਜਵਾਬ ਦਿਤਾ, "ਸਾਈ ਲੋਕ ਜੀ! ਸਾਡੇ ਦੇਸ਼ ਵਿਚ ਮੀਂਹ ਨਹੀਂ ਪੈਂਦਾ, ਫਸਲਾਂ ਸੁੱਕਣ ਤੇ ਕਾਲ ਪੈਣ ਦਾ ਡਰ ਹੈ, ਇਸ ਲਈ ਅਸੀਂ ਰੱਬ ਅੱਗੇ ਪ੍ਰਾਰਥਨਾ ਕਰਨ ਲਈ ਇਕੱਠੇ ਹੋਏ ਹਾਂ।"

ਇਹ ਗੱਲ ਸੁਣ ਕੇ ਉਸ ਸਾਈਂ ਨੇ ਆਖਿਆ ਕਿ ਇਹ ਤਾਂ ਅੱਛੀ ਗੱਲ ਹੈ, ਤੁਹਾਡਾ ਈਸ਼ਵਰ ਤੇ ਚੰਗਾ ਭਰੋਸਾ ਜਾਪਦਾ ਹੈ ਅਤੇ ਤੁਹਾਡੀ ਪ੍ਰਾਰਥਨਾ ਦਾ ਮਨੋਰਥ ਭੀ ਬਹੁਤ ਅੱਛਾ ਹੈ, ਇਸ ਲਈ ਤੁਹਾਡੇ ਦੇਸ਼ ਉਤੇ ਮੀਂਹ ਜ਼ਰੂਰ ਪੈਣਾ ਚਾਹੀਦਾ ਹੈ। ਪਰ ਇਹ ਦੱਸੋ ਕਿ ਜਦ ਤੁਹਾਡੀ ਪ੍ਰਾਰਥਨਾ ਸੁਣ ਕੇ ਰੱਬ ਨੇ ਧੜਾ ਧੜ ਮੀਂਹ ਵਰਸੌਣਾ ਸ਼ੁਰੂ ਕਰ ਦਿਤਾ ਤਾਂ ਤੁਸੀਂ ਨਗਰ ਤੋਂ ਇਤਨੀ ਦੂਰ ਦੇ ਫਾਸਲੇ ਤੇ ਆ ਕੇ ਇਕੱਠੇ ਹੋਏ ਹੋ, ਘਰ ਕਿਸ ਤਰ੍ਹਾਂ ਜਾਵੋਗੇ? ਕੀ ਕੋਈ ਛਤਰੀਆਂ ਜਾਂ ਉਤੇ ਓੜ੍ਹਨ ਲਈ ਕਪੜੇ ਆਂਦੇ ਜੇ, ਜੋ ਤੁਹਾਨੂੰ ਭਿੱਜਣੋਂ ਬਚਾ ਸਕਣ?

ਇਹ ਗੱਲ ਸੁਣ ਕੇ ਸਾਰੇ ਨਗਰਵਾਸੀ ਹੱਸਣ ਲਗ ਪਏ ਅਤੇ ਆਖਣ ਲੱਗੇ, "ਸਾਈਂ ਜੀ, ਤੁਹਾਡੀ ਅਕਲ ਨੂੰ ਕੀ ਹੋ ਗਿਐ? ਧੁੱਪ ਨਿਕਲੀ ਹੋਈ ਹੈ, ਐਸ ਵੇਲੇ ਮੀਂਹ ਕਿਸ ਤਰ੍ਹਾਂ ਵਸ



ਸਕਦਾ ਹੈ? ਕੀ ਅਸੀਂ ਕਮਲੇ ਸੀ ਜੋ ਆਉਂਦੀ ਵਾਰੀ ਛਤਰੀਆਂ ਜਾਂ ਉਤੇ ਓੜ੍ਹਨ ਲਈ ਕਪੜੇ ਲੈ ਆਉਂਦੇ?"

ਇਹ ਜਵਾਬ ਸੁਣ ਕੇ ਸਾਈਂ ਨੇ ਜਵਾਬ ਦਿਤਾ, "ਜੇ ਰੱਬ ਨੂੰ ਤੁਸੀਂ ਸਰਬਸ਼ਕਤੀਮਾਨ ਸਮਝਦੇ ਹੋ, ਜੇ ਉਸ ਵਿਚ ਇਹ ਸ਼ਕਤੀ ਦਸਦੇ ਹੋ ਕਿ ਉਹ ਤੁਹਾਡੀ ਪ੍ਰਾਰਥਨਾ ਸੁਣ ਕੇ ਮੀਂਹ ਵਰਸਾਣ ਦੇ ਸਮਰਥ ਹੈ ਅਤੇ ਜੇ ਚਾਹੇ ਤਾਂ ਫੌਰਨ ਅੱਖ ਦੇ ਫੋਰ ਵਿਚ ਮੀਂਹ ਵਸਾ ਸਕਦਾ ਹੈ, ਤਾਂ ਫਿਰ ਤੁਸੀਂ ਆਪਣੀ ਮੀਂਹ ਦੀ ਪ੍ਰਾਰਥਨਾ ਮੰਨੇ ਜਾਣ ਵਿਚ ਕਿਉਂ ਯਕੀਨ ਨਹੀਂ ਕੀਤਾ? ਅਗਰ ਤੁਸੀਂ ਆਪਣੀ ਪ੍ਰਾਰਥਨਾ ਦੇ ਫੌਰਨ ਮੰਨੇ ਜਾਣ ਵਿਚ ਯਕੀਨ ਤੇ ਭਰੋਸਾ ਰਖਦੇ ਤਦ ਘਰੋਂ ਮੀਂਹ ਤੋਂ ਬਚਣ ਲਈ ਛਤਰੀਆਂ ਲੈ ਕੇ ਆਉਂਦੇ, ਤਾਂ ਤੁਸਾਂ ਰੱਬ ਨੂੰ ਮਜਬੂਰ ਕਰ ਦੇਣਾ ਸੀ ਕਿ ਤੁਹਾਡੀ ਪ੍ਰਾਰਥਨਾ ਦੇ ਹੁੰਦਿਆਂ ਹੀ ਤੁਹਾਡੇ ਖੇਤਾਂ ਨੂੰ ਜਲ ਥਲ ਕਰ ਦੇਂਦਾ। ਜਾਓ, ਹੁਣ ਤੁਹਾਡੀ ਪ੍ਰਾਰਥਨਾ ਦੇਰ ਨਾਲ ਮਨਜ਼ੂਰ ਹੋਵੇਗੀ।"

ਉਕਤ ਕਹਾਣੀ ਆਤਮ ਮਾਰਗ ਦੇ ਪਾਂਧੀ ਲਈ ਬੜੀ ਸਿਖਿਆਦਾਇਕ ਹੈ। ਸਾਡੀਆਂ ਅਰਦਾਸਾਂ ਦਾ ਪੂਰਾ ਨਾ ਹੋਣਾ ਸਾਡੀਆਂ ਅਰਦਾਸਾਂ ਕਰਨ ਦੇ ਤਰੀਕਿਆਂ ਵਿਚ ਨੁਕਸ ਹੋਣ ਕਾਰਨ ਹੁੰਦਾ ਹੈ, ਨਾ ਕਿ ਰੱਬ ਦੀ ਸਾਡੀਆਂ ਅਰਦਾਸਾਂ ਦੇ ਸੁਣਨ ਦੀ ਯੋਗਤਾ ਦੀ ਕਮੀ ਕਰਕੇ। ਭਾਈ ਬਿਧੀ ਚੰਦ ਦੀ ਤਪਦੀ ਭੱਠੀ ਵਿਚ ਅਰਦਾਸ ਕਿਉਂ ਫੌਰਨ ਸੁਣੀ ਗਈ? ਦਰੋਪਦੀ ਦੀ ਭਰੀ ਸਭਾ ਵਿਚ ਅਰਦਾਸ ਫੌਰਨ ਹੀ ਕਿਉਂ ਸੁਣੀ ਗਈ?......ਕਿਉਂਕਿ ਇਨ੍ਹਾਂ ਦੋਹਾਂ ਦੇ ਦਿਲਾਂ ਵਿਚ ਇਹ ਖਿਆਲ ਹੀ ਨਹੀਂ ਸੀ ਕਿ ਉਨ੍ਹਾਂ ਦੀ ਅਰਦਾਸ ਕਦੀ ਨਹੀਂ ਵੀ ਸੁਣੀ ਜਾ ਸਕਦੀ।

ਬੱਚਾ ਗਲੀ ਵਿਚ ਛਾਬੜੀ ਵਾਲੇ ਨੂੰ ਵੇਖ ਕੇ ਖਾਣ ਦੀ ਚੀਜ਼ ਖਰੀਦ ਲੈਂਦਾ ਹੈ ਅਤੇ ਚੀਜ਼ ਹੱਥ ਵਿਚ ਲੈ ਕੇ ਛਾਬੜੀ

ਵਾਲੇ ਨੂੰ ਆਖਦਾ ਹੈ 'ਠਹਿਰ' ਮੈਂ ਅੰਦਰੋਂ ਮਾਂ ਕੋਲੋਂ ਤੈਨੂੰ ਪੈਸਾ ਲਿਆ ਦੇਂਦਾ ਹਾਂ - ਨਾ ਬੱਚੇ ਨੂੰ ਸ਼ੱਕ ਹੈ ਤੇ ਨਾ ਛਾਬੜੀ ਵਾਲੇ ਨੂੰ ਕਿ ਮਾਂ ਨੇ ਬੱਚੇ ਨੂੰ ਪੈਸੇ ਦੇਣੋਂ ਨਾਂਹ ਕਰਨੀ ਹੈ। ਬੱਚਾ ਮਾਂ ਕੋਲ ਆ ਕੇ ਆਖਦਾ ਹੈ, "ਮਾਂ ਜੀ, ਪੈਸਾ ਦੇਵੋ ਮੈਂ ਚੀਜ਼ ਲੀਤੀ ਹੈ। ਐਸੀ ਹਾਸਤ ਵਿਚ ਮਾਂ ਸਿਵਾਏ ਇਸ ਗੱਲ ਦੇ ਕਿ ਬੱਚੇ ਨੂੰ ਪੈਸੇ ਦੇ ਦੇਵੇ, ਹੋਰ ਕੁਝ ਕਰ ਹੀ ਨਹੀਂ ਸਕਦੀ। ਇਸ ਨਿਸਚੇ ਨਾਲ ਕੀਤੀ ਹੋਈ ਅਰਦਾਸ ਦੀ ਪੂਰਤੀ ਨੂੰ ਰੋਕਣ ਵਾਲੀ ਕੋਈ ਸ਼ਕਤੀ ਹੀ ਨਹੀਂ। ਐਸੀ ਪ੍ਰਾਰਥਨਾ ਨੂੰ ਮੰਨਣ ਲਈ ਰੱਬ ਵੀ ਮਾਂ ਦੀ ਤਰ੍ਹਾਂ ਮਜਬੂਰ ਹੋ ਜਾਂਦਾ ਹੈ। ਸਧਨੇ ਕਸਾਈ ਦੀ ਅਰਦਾਸ ਕੁਝ ਇਸੇ ਕਿਸਮ ਦੀ ਸੀ ਅਤੇ ਪਾਠਕ ਜਾਣਦੇ ਹਨ ਕਿ ਉਸ ਦਾ ਨਤੀਜਾ ਕੀ ਨਿਕਲਿਆ ਸੀ।

*ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ*
*ਤਿਸੁ ਬਾਰਿਕ ਭੂਖ ਕੈਸੀ॥*
*ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ*
*ਮਨਿ ਬਾਂਛੈ ਸੋ ਲੈਸੀ॥*
*ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ*
*ਬਾਰਿਕੁ ਮੁਖਿ ਮਾਂਗੈ ਸੋ ਦੇਨਾ॥*
*ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ*
*ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥* *ਅੰਕ - 1266*





# ਸ਼ੇਰੇ-ਪੰਜਾਬ ਅਤੇ ਅਟਕ ਦਰਿਆ

ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਸਬੰਧੀ ਆਮ ਮਸ਼ਹੂਰ ਹੈ ਕਿ ਉਸ ਨੂੰ ਤੇ ਉਸ ਦੀਆਂ ਫੌਜਾਂ ਨੂੰ ਦਰਿਆ ਅਟਕ ਵਰਗੇ ਡੂੰਘੇ ਤੇ ਤੇਜ਼ ਦਰਿਆ ਨੇ ਆਪਣੇ ਤੋਂ ਪਾਰ ਹੋਣ ਦਾ ਰਸਤਾ ਦਿੱਤਾ ਸੀ। ਜਿਨ੍ਹਾਂ ਮਿਤਰਾਂ ਨੂੰ ਵਾਹਿਗੁਰੂ ਦੀ ਹਸਤੀ ਵਿਚ, ਵਾਹਿਗੁਰੂ ਅਤੇ ਉਸ ਦੇ ਬੰਦਿਆਂ ਦੀਆਂ ਸ਼ਕਤੀਆਂ ਵਿਚ ਯਕੀਨ ਨਹੀਂ, ਉਨ੍ਹਾਂ ਨੂੰ ਯਕੀਨ ਦਿਵਾਣਾ ਬੜਾ ਔਖਾ ਹੈ ਅਤੇ ਜਿਹੜੇ ਸੁਭਾਗੀ ਮਿਤਰ ਵਾਹਿਗੁਰੂ ਦੀ ਹਸਤੀ ਵਿਚ ਯਕੀਨ ਰੱਖ ਕੇ ਉਸ ਨੂੰ ਸਰਬਸ਼ਕਤੀਮਾਨ ਅਤੇ ਸੱਚੀ ਅਰਦਾਸ ਪੂਰਿਆਂ ਕਰਨ ਦੇ ਸਮਰੱਥ ਮੰਨਦੇ ਹਨ, ਉਨ੍ਹਾਂ ਨੂੰ ਯਕੀਨ ਦਿਵਾਉਣ ਦੀ ਲੋੜ ਨਹੀਂ। ਅਸੀਂ ਇਹ ਲੇਖ ਉਨ੍ਹਾਂ ਮਿਤਰਾਂ ਵਾਸਤੇ ਲਿਖ ਰਹੇ ਹਾਂ, ਜਿਹੜੇ ਨਾ ਤੇ ਨਾਸਤਕ ਹਨ ਅਤੇ ਨਾ ਹੀ ਪੂਰੇ ਆਸਤਕ। ਜਿਹੜੇ ਇਹ ਤਾਂ ਮੰਨਦੇ ਹਨ ਕਿ ਵਾਹਿਗੁਰੂ ਕੋਈ ਹਸਤੀ ਹੈ ਪਰ ਉਸ ਸ਼ਕਤੀ ਦੇ ਸਰਬਸ਼ਕਤੀਮਾਨ, ਦਿਆਲੂ ਤੇ ਭਗਤ ਵਛਲ ਸੁਭਾਉ ਸਬੰਧੀ ਸ਼ੱਕ ਸ਼ੁਭੇ ਰਖਦੇ ਹਨ।

ਮਹਾਰਾਜ ਰਣਜੀਤ ਸਿੰਘ ਬੜੇ ਸਿਦਕ ਤੇ ਭਰੋਸੇ ਵਾਲੇ ਗੁਰਸਿੱਖ ਸਨ। ਆਪ ਆਪਣੇ ਆਪ ਨੂੰ ਵਾਹਿਗੁਰੂ ਜਾ ਕਾ ਖਾਲਸਾ ਸਮਝਦੇ ਅਤੇ ਆਪਣੀਆਂ ਕੁਲ ਜਿੱਤਾਂ ਵਾਹਿਗੁਰੂ ਜੀ ਕੀ 'ਫਤਹਿ' ਮੰਨਦੇ ਸਨ। ਆਪ ਨੂੰ ਵਾਹਿਗੁਰੂ ਉਤੇ ਪੂਰਨ ਵਿਸ਼ਵਾਸ ਸੀ, ਜਿਸ ਦਾ ਸਬੂਤ ਆਪ ਦੇ ਜੀਵਨ ਵਿਚ ਥਾਂ ਥਾਂ ਮਿਲਦਾ ਹੈ। ਸਰਬੰਸ ਨਾਸ ਹੋਣਾ ਪਰਵਾਨ ਕਰਕੇ ਸ੍ਰੀ ਹਜ਼ੂਰ ਸਾਹਿਬ ਦਾ ਗੁਰਦਵਾਰਾ ਬਨਾਉਣਾ, ਪੁੱਤਰ ਲਈ ਬਣਿਆ

ਜਵਾਹਰਾਤ ਦਾ ਸੇਹਰਾ ਅਤੇ ਸੁੰਦਰ ਤੇ ਕੀਮਤੀ ਚਾਨਣੀ ਨੂੰ ਆਪ ਨਾ ਵਰਤਣਾ ਅਤੇ ਇਹ ਕਹਿ ਕੇ ਅੰਮ੍ਰਿਤਸਰ ਭੇਜ ਦੇਣਾ ਕਿ ਇਹ ਚੀਜ਼ਾਂ ਅਤੀ ਸੁੰਦਰ ਹਨ, ਇਸ ਲਈ ਗੁਰੂ ਘਰ ਵਿਚ ਹੀ ਸ਼ੋਭਦੀਆਂ ਹਨ, ਗੁਰੂ ਦੇ ਨਾਮ ਦਾ ਸਿੱਕਾ ਚਲਾਉਣਾ ਅਨੇਕਾਂ ਵਿਚੋਂ ਵੰਨਗੀ ਮਾਤਰ ਦੇ ਸਬੂਤ ਹਨ, ਜਿਨ੍ਹਾਂ ਤੋਂ ਮਹਾਰਾਜ ਰਣਜੀਤ ਸਿੰਘ ਨੂੰ ਪੂਰੇ ਭਰੋਸੇ ਤੇ ਸਿਦਕੀ ਸਿੰਘ ਮੰਨਣ ਵਿਚ ਸ਼ੱਕ ਨਹੀਂ ਰਹਿੰਦਾ।

ਇਸ ਕਿਸਮ ਦੇ ਸਿਦਕੀ ਸਿੰਘ ਸਬੰਧੀ ਮਸ਼ਹੂਰ ਹੈ ਕਿ ਇਕ ਵਾਰੀ ਸਣੇ ਫੌਜਾਂ ਦੇ ਆਪ ਅਟਕ ਦਰਿਆ ਦੇ ਕਿਨਾਰੇ ਪਹੁੰਚੇ, ਅਟਕ ਦਰਿਆ ਬੜਾ ਚੜ੍ਹਿਆ ਹੋਇਆ ਸੀ। ਫੌਜਾਂ ਦਾ ਜਲਦੀ ਪਾਰ ਹੋਣਾ ਵੀ ਬੜਾ ਜ਼ਰੂਰੀ ਸੀ ਅਤੇ ਪੁਲ ਬਣ ਨਹੀਂ ਸੀ ਸਕਦਾ। ਗੁਰਮੁਖ ਰਣਜੀਤ ਸਿੰਘ ਨੇ ਆਪਣੇ ਜੀਵਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਨਿਰੇ ਮੱਥੇ ਹੀ ਨਹੀਂ ਸੀ ਟੇਕੇ ਹੋਏ, ਸਗੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਨੂੰ ਸੁਣ ਕੇ ਉਸ ਨੇ ਸਮਝਣ ਦੀ ਖੇਚਲ ਵੀ ਕੀਤੀ ਸੀ ਅਤੇ ਉਪਦੇਸ਼ਾਂ ਨੂੰ ਅਮਲ ਵਿਚ ਲਿਆਉਣ ਦੀ ਦਲੇਰੀ ਵੀ ਰਖਦਾ ਸੀ। ਆਪ ਦੇ ਸਾਮ੍ਹਣੇ ਠਾਠਾਂ ਮਾਰਦਾ ਅਟਕ ਦਰਿਆ ਸੀ ਪਰ ਆਪ ਦੇ ਦਿਲ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਬਚਨ –

*ਸੁਣਿਐ ਹਾਥ ਹੋਵੈ ਅਸਗਾਹੁ॥* *ਅੰਕ - 3*

ਵੀ ਘੱਟ ਠਾਠਾਂ ਨਹੀਂ ਸੀ ਮਾਰਦਾ। ਅਟਕ ਦਰਿਆ ਬਾਹਰ ਦੀ ਦੁਨੀਆਂ, ਦ੍ਰਿਸ਼ਟਮਾਨ ਦੁਨੀਆਂ ਬੜਾ ਲੰਬਾ ਚੌੜਾ ਡੂੰਘਾ ਤੇ ਭਿਆਨਕ ਦਰਿਆ ਬਣ ਕੇ ਨਜ਼ਰ ਆ ਰਿਹਾ ਸੀ ਪਰ ਗੁਰਮੁਖ ਮਹਾਰਾਜਾ ਰਣਜੀਤ ਸਿੰਘ ਦੀ ਅੰਦਰਲੀ ਦੁਨੀਆਂ ਵਿਚ ਬਾਹਰ ਦੀ ਦ੍ਰਿਸ਼ਟਮਾਨ ਦੁਨੀਆਂ ਦੇ ਭਿਆਨਕ ਦਰਿਆ ਦੀ ਕੋਈ ਹਸਤੀ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਇਹ ਵੀ ਗੁਰੂ ਗ੍ਰੰਥ ਜੀ ਨੇ ਦਸ ਦਿਤਾ ਹੋਇਆ ਸੀ ਕਿ ਜਿਸ ਚੀਜ਼ ਦੀ ਅੰਦਰਲੀ



ਦੁਨੀਆਂ ਵਿਚ ਕੋਈ ਹਸਤੀ ਨਾ ਹੋਵੇ ਉਸ ਦੀ ਦ੍ਰਿਸ਼ਟਮਾਨ ਦੁਨੀਆਂ ਵਿਚ ਵੀ ਗਿਆਨੀ ਪੁਰਸ਼ ਲਈ ਕੋਈ ਹਸਤੀ ਨਹੀਂ ਹੁੰਦੀ। ਜਿਸ ਨੂੰ ਅੰਦਰਲੀ ਦੁਨੀਆਂ ਵਿਚ, ਸ਼ਕਤੀਆਂ ਦੀ ਸ਼ਕਤੀ 'ਅਕਾਲ ਪੁਰਖ' ਦਾ ਪਤਾ ਲਗ ਜਾਵੇ, ਉਸ ਦੇ ਸਾਮ੍ਹਣੇ ਬਾਹਰ ਦੀਆਂ ਸਭ ਸ਼ਕਤੀਆਂ ਹੇਚ ਹੁੰਦੀਆਂ ਹਨ। ਜਦ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਜਰਨੈਲਾਂ ਤੇ ਫੌਜੀ ਅਫਸਰਾਂ ਨੂੰ ਇਕੱਠਿਆਂ ਕਰਕੇ ਆਖਿਆ ਕਿ ਅਟਕ ਭਾਵੇਂ ਕਿੰਨਾ ਚੜ੍ਹਿਆ ਹੋਇਆ ਹੈ ਐਪਰ ਗੁਰੂ ਕੇ ਖਾਲਸੇ ਦੇ ਤੇਜ ਅੱਗੇ ਇਸ ਦੀ ਕੋਈ ਹਸਤੀ ਨਹੀਂ, ਖਾਲਸਾ ਇਸ ਦਰਿਆ ਨੂੰ ਜ਼ਰੂਰ ਪਾਰ ਕਰੇਗਾ। ਤਦ ਜਰਨੈਲਾਂ ਤੇ ਹੋਰ ਅਹਿਲਕਾਰਾਂ, ਜਿਨ੍ਹਾਂ ਨੂੰ ਸਿਵਾਏ ਸ਼ੂਕਾਂ ਮਾਰਦੇ ਦਰਿਆ ਦੇ ਸਾਮ੍ਹਣੇ ਹੋਰ ਕੁਝ ਨਹੀਂ ਸੀ ਦਿਸਦਾ, ਹੱਥ ਜੋੜ ਕੇ ਆਖਿਆ, "ਮਹਾਰਾਜ, ਦਰਿਆ ਤੇ ਪੁਲ ਨਹੀਂ, ਖਾਲਸਾ ਇਸ ਨੂੰ ਕਿਵੇਂ ਪਾਰ ਕਰੇਗਾ?" ਗੁਰਮੁਖ ਰਣਜੀਤ ਸਿੰਘ ਨੇ ਤਦ ਗੁਰੂ ਗ੍ਰੰਥ ਜੀ ਦਾ ਇਹ ਵਾਕ ਪੜ੍ਹਿਆ –

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥*
*ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥*
*ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥*
*ਕੀੜਾ ਥਾਪਿ ਦੇਇ ਪਾਤਸਾਹੀ ਲਸਕਰ ਕਰੇ ਸੁਆਹ॥*

*ਅੰਕ - 144*

ਅਤੇ ਆਖਿਆ "ਖਾਲਸਾ ਐਸੇ ਕਰਤਾਰ ਦੇ ਆਸਰੇ ਤੇ ਦਰਿਆ ਪਾਰ ਕਰੇਗਾ।" ਸਰਦਾਰ ਜਿਹੜੇ ਸ਼ੂਕਾਂ ਤੇ ਠਾਠਾਂ ਮਾਰਦੇ ਦਰਿਆ ਅਟਕ ਨੂੰ ਦੇਖ ਕੇ ਅੱਗੇ ਹੀ ਸਹਿਮੇ ਹੋਏ ਸਨ, ਹੁਣ ਆਪਣੇ ਮਹਾਰਾਜੇ ਦੇ ਉਕਤ ਬਚਨਾਂ ਨੂੰ ਸੁਣ ਕੇ ਵਧੇਰੇ ਸਹਿਮੇ। ਇਨ੍ਹਾਂ ਨੇ ਗੁਰੂ ਗ੍ਰੰਥ ਜੀ ਨੂੰ ਨਿਰੀ ਇਕ ਮੱਥਾ ਟੇਕਣ ਵਾਲੀ, ਪੂਜਾ ਕਰਨ ਵਾਲੀ, ਕੜਾਹ ਪ੍ਰਸਾਦ ਚੜ੍ਹਾਉਣ ਵਾਲੀ ਚੀਜ਼ ਹੀ ਸਮਝਿਆ ਹੋਇਆ ਸੀ। ਇਸੇ ਨਿਸਚੇ ਅਨੁਸਾਰ ਇਨ੍ਹਾਂ ਨੇ ਜੀਵਨ

ਬਤੀਤ ਕੀਤਾ ਹੋਇਆ ਸੀ, ਇਸ ਲਈ ਮਹਾਰਾਜਾ ਰਣਜੀਤ ਸਿੰਘ ਦੇ ਦਰਿਆ ਨੂੰ ਬਗੈਰ ਪੁਲ ਜਾਂ ਕਿਸੇ ਇਨਸਾਨੀ ਸਹਾਇਤਾ ਦੇ ਪਾਰ ਕਰਨ ਦੇ ਇਰਾਦੇ ਨੂੰ ਇਕ ਅਸੰਭਵ, ਕਦੀ ਪੂਰੀ ਨਾ ਹੋ ਸਕਣ ਵਾਲੀ ਗੱਲ ਸਮਝਦੇ ਸਨ, ਇਸ ਲਈ ਕੰਬ ਉਠੇ। ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਗ੍ਰੰਥ ਜੀ ਅੱਗੇ ਮੱਥੇ ਵੀ ਟੇਕੇ ਹੋਏ ਸਨ, ਚੌਰ ਵੀ ਝੁਲਾਏ ਹੋਏ ਸਨ, ਐਪਰ ਇਸ ਮਹਾਂ ਪਵਿੱਤ੍ਰ ਗ੍ਰੰਥ ਦੇ ਉਪਦੇਸ਼ਾਂ ਨੂੰ ਸਮਝਿਆ ਵੀ ਹੋਇਆ ਸੀ ਅਤੇ ਸਮਝ ਕੇ ਕਮਾਣ ਦੀ ਦਲੇਰੀ ਵੀ ਰਖਦਾ ਸੀ। ਆਪ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੇਵਲ ਇਕ ਉਚ ਕਵਿਤਾ ਦੀ ਪੁਸਤਕ ਨਹੀਂ ਸਨ ਮੰਨਦੇ, ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਆਖਰੀ ਹੁਕਮ ਅਨੁਸਾਰ ਇਸ ਨੂੰ 'ਪ੍ਰਗਟ ਗੁਰਾਂ ਕੀ ਦੇਹ' ਮੰਨਦੇ ਅਤੇ ਇਸ ਦੇ ਬਚਨਾਂ ਨੂੰ ਅਟੱਲ ਆਤਮਕ ਸਚਾਈ ਜਾਣਦੇ ਸਨ। ਆਪ ਨੂੰ ਪਤਾ ਸੀ ਕਿ ਜਿਸ ਕਰਤਾਰ ਦੀਆਂ ਐਨੀਆਂ ਸਿਫਤਾਂ ਤੇ ਸ਼ਕਤੀਆਂ ਗੁਰੂ ਗ੍ਰੰਥ ਸਾਹਿਬ ਵਿਚ ਲਿਖੀਆਂ ਹੋਈਆਂ ਹਨ, ਉਹ ਕਰਤਾਰ ਸੱਚੀਂ ਮੁਚੀ ਹੈ। ਜਿਵੇਂ ਵਾਹਿਗੁਰੂ, ਗੁਰੂ ਨਾਨਕ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਵਿਚ ਸੀ, ਉਸੇ ਤਰ੍ਹਾਂ ਆਦਿ ਜੁਗਾਦਿ ਤੋਂ ਹੁਣ ਤਕ ਸਹੀ ਸਲਾਮਤ ਹੈ। ਇਸ ਲਈ ਜੇਕਰ ਉਸ ਵਾਸਤੇ ਨਦੀਆਂ ਵਿਚ ਟਿੱਬੇ ਪੈਦਾ ਕਰਨੇ ਅਤੇ ਅਸਗਾਹ ਥਲ ਬਨਾਣ ਦੀ ਗੁਰੂ ਨਾਨਕ ਸਾਹਿਬ ਵੇਲੇ ਸ਼ਕਤੀ ਸੀ, ਤਾਂ ਹੁਣ ਵੀ ਹੈ। ਕੇਵਲ ਸ਼ਕਤੀ ਹਰਕਤ ਵਿਚ, ਅਮਲ ਵਿਚ ਲਿਆਉਣ ਵਾਲੇ ਸਿਦਕ ਤੇ ਭਰੋਸੇ ਦੀ ਲੋੜ ਹੈ। ਕਰਤਾਰ ਦੀ ਭਗਤ ਵਛਲ ਸ਼ਕਤੀ ਖੁਦ-ਬ-ਖੁਦ ਜ਼ਹੂਰ ਵਿਚ ਆਉਂਦੀ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਹੁਕਮ ਕੀਤਾ ਕਿ ਲਿਆਓ ਮੇਰਾ ਘੋੜਾ। ਘੋੜਾ ਲਿਆਂਦਾ ਗਿਆ ਪਰ ਅਟਕ ਉਸੇ ਤਰ੍ਹਾਂ ਜ਼ੋਰਾਂ ਵਿਚ ਸੀ। ਮਹਾਰਾਜਾ ਸਾਹਿਬ ਘੋੜੇ ਤੇ ਸਵਾਰ ਹੋ ਗਏ, ਅਟਕ



ਤੇ ਕੁਝ ਅਸਰ ਨਾ ਹੋਇਆ। ਮਹਾਰਾਜਾ ਸਾਹਿਬ ਨੇ ਗੱਜ ਕੇ ਆਖਿਆ, "ਵਾਹਿਗੁਰੂ ਜੀ ਕਾ ਖਾਲਸਾ,' ਪਰ ਅਟਕ ਦੀਆਂ ਠਾਠਾਂ ਉਸੇ ਤਰ੍ਹਾਂ ਜ਼ੋਰਾਂ ਵਿਚ ਸਨ। ਮਹਾਰਾਜਾ ਸਾਹਿਬ ਨੇ 'ਵਾਹਿਗੁਰੂ ਜੀ ਕਾ ਖਾਲਸਾ' ਕਹਿ ਕੇ ਘੋੜੇ ਨੂੰ ਜ਼ੋਰ ਨਾਲ ਅੱਡੀ ਮਾਰੀ, ਅੱਡੀ ਲਗਦਿਆਂ ਹੀ ਘੋੜਾ ਹਵਾ ਵਿਚ ਉਛਲਿਆ, ਪਰ ਅਟਕ ਦਰਿਆ ਦੀਆਂ ਠਾਠਾਂ ਉਸੇ ਜ਼ੋਰ ਵਿਚ ਵਗ ਰਹੀਆਂ ਸਨ, ਜਿਸ ਜ਼ੋਰ ਵਿਚ ਮਹਾਰਾਜਾ ਸਾਹਿਬ ਦੇ ਉਥੇ ਆਉਣ ਤੇ ਪਹਿਲੇ ਵਗ ਰਹੀਆਂ ਸਨ। ਸਰਦਾਰਾਂ, ਜਰਨੈਲਾਂ, ਅਹਿਲਕਾਰਾਂ ਨੇ ਸਮਝਿਆ ਕਿ ਹੁਣ ਸ਼ੇਰੇ-ਪੰਜਾਬ ਦੀ ਖੈਰ ਨਹੀਂ। ਪਰ ਮਹਾਰਾਜਾ ਸਾਹਿਬ ਦੇ ਮਨ ਵਿਚ ਘੋੜੇ ਸਮੇਤ ਹਵਾ ਵਿਚ ਉਡਣ ਵੇਲੇ ਵੀ ਇਕੋ ਭਰੋਸਾ ਸੀ -

***ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥***

***ਅੰਕ - 619***

ਜਦ ਘੋੜਾ ਸਮੇਤ ਆਪਣੇ ਸਿਦਕੀ ਅਸਵਾਰ ਦੇ ਅਟਕ ਦੇ ਪਾਣੀ ਵਿਚ ਕੁੱਦ ਕੇ ਜਾ ਡਿੱਗਾ ਤਾਂ ਗੁਰਮੁਖ ਤੇ ਸੂਰਬੀਰ ਰਣਜੀਤ ਸਿੰਘ ਨੇ ਉਚੀ ਅਵਾਜ਼ ਵਿਚ ਆਖਿਆ 'ਵਾਹਿਗੁਰੂ ਜੀ ਕੀ ਫਤਹਿ' 'ਵਾਹਿਗੁਰੂ ਜੀ ਕੀ ਫਤਹਿ' 'ਵਾਹਿਗੁਰੂ ਜੀ ਕੀ ਫਤਹਿ'। ਗੁਰਮੁਖ ਦੇ ਮੂੰਹੋਂ 'ਫ਼ਤਹਿ' ਨਿਕਲਣ ਦੇ ਸਮੇਂ ਤਕ ਕਰਤਾਰ ਗੁਰਮੁਖ ਦੇ ਅੰਦਰ ਬੈਠਾ ਮੁਸਕਰਾ ਰਿਹਾ ਸੀ, ਕਿ ਦੇਖੀਏ ਸਿਦਕੀ ਦਾ ਸਿਦਕ ਹੱਦ ਵਿਚ ਹੈ ਜਾਂ ਲਾਹਦ ਹੈ। ਪਰ ਜਦ ਘੋੜਾ ਸਮੇਤ ਸਵਾਰ ਦੇ ਅਸਗਾਹ ਪਾਣੀ ਵਿਚ ਜਾ ਹੀ ਡਿੱਗਾ ਅਤੇ ਨਾ ਘੋੜੇ ਨੂੰ ਆਪਣੇ ਮਾਲਕ ਉਤੇ ਸ਼ੱਕ ਅਤੇ ਨਾ ਅਸਵਾਰ ਨੂੰ ਆਪਣੇ ਮਾਲਕ ਉਤੇ ਸ਼ੱਕ ਉਪਜਿਆ, ਤਦ ਕਰਤਾਰ ਦੀ ਰਖਸ਼ਕ ਸ਼ਕਤੀ ਵਾਸਤੇ ਸਿਵਾਏ ਜ਼ਹੂਰ ਵਿਚ ਆਉਣ ਦੇ ਕੋਈ ਰਸਤਾ ਨਾ ਰਿਹਾ। ਇਸ ਸ਼ਕਤੀ ਦੇ ਹਰਕਤ ਜਾਂ ਅਮਲ ਵਿਚ ਆਉਣ ਦੀਆਂ ਜਦ ਸਾਰੀਆਂ ਸ਼ਰਤਾਂ ਗੁਰਮੁਖ ਰਣਜੀਤ ਸਿੰਘ

ਨੇ ਪੂਰੀਆਂ ਕਰ ਦਿਤੀਆਂ, ਤਦ ਪ੍ਰਹਿਲਾਦ ਨੂੰ ਥੰਮ ਚੀਰ ਕੇ ਰੱਖਣ ਵਾਲੀ, ਦਰੋਪਦੀ ਦੀ ਭਰੀ ਸਭਾ ਵਿਚ ਸਹਾਇਤਾ ਕਰਨ ਵਾਲੀ, ਭਾਈ ਨੰਦ ਲਾਲ ਦੀਆਂ ਅੱਖਾਂ ਵਿਚ ਸੂਏ ਚੁਭਣ ਵੇਲੇ ਪੀੜ ਨਾ ਹੋਣ ਦੇਣ ਵਾਲੀ, ਜੋਗਾ ਸਿੰਘ ਨੂੰ ਵੇਸਵਾ ਦੇ ਬੂਹੇ ਤੇ ਜਾ ਕੇ ਦੀਦਾਰ ਦੇਣ ਵਾਲੀ, ਮੂਸਾ ਨੂੰ ਕੋਹੇ ਤੂਰ ਤੇ ਮਿਲਣ ਵਾਲੀ ਅਤੇ ਹਜ਼ਰਤ ਮਸੀਹ ਜੀ ਨੂੰ ਮਰਨ ਮਗਰੋਂ ਜਿਵਾ ਦੇਣ ਵਾਲੀ, ਮਹਾਂ ਸ਼ਕਤੀ, ਅਕਾਲ ਪੁਰਖ ਦੀ ਭਗਤ ਵਛਲ ਅਤੇ ਬਿਰਦ ਪਾਲਕ ਮਹਾਂਸ਼ਕਤੀ ਨੇ ਗੁਰਮੁਖ ਰਣਜੀਤ ਸਿੰਘ ਨੂੰ ਅਟਕ ਦਰਿਆ ਦੀਆਂ ਠਾਠਾਂ ਵਿਚੋਂ ਆਨ ਦਰਸ਼ਨ ਦਿਤੇ। ਰਣਜੀਤ ਸਿੰਘ ਦਾ ਘੋੜਾ ਪਾਣੀ ਵਿਚ ਪਹਿਲੇ ਹੇਠਾਂ ਗਿਆ, ਫੇਰ ਸੰਭਾਲਿਆ, ਉਤਾਂਹ ਆਇਆ ਅਤੇ ਸਰਦਾਰਾਂ, ਅਹਿਲਕਾਰਾਂ, ਜਰਨੈਲਾਂ ਨੇ ਉਸ ਨੂੰ ਸਣੇ ਸਵਾਰ ਸਾਵਧਾਨ ਹੋ ਕੇ ਖਲੋ ਜਾਂਦਿਆਂ ਦੇਖਿਆ। ਮਹਾਰਾਜਾ ਸਾਹਿਬ ਤਲਵਾਰ ਉਚੀ ਚੁੱਕ ਕੇ ਆਖ ਰਹੇ ਸਨ 'ਵਾਹਿਗੁਰੂ ਜੀ ਕੀ ਫਤਹਿ' 'ਵਾਹਿਗੁਰੂ ਜੀ ਕੀ ਫਤਹਿ' ਅਤੇ ਸਰਦਾਰ ਤੇ ਜਰਨੈਲ ਹੈਰਾਨੀ ਨਾਲ ਉਨ੍ਹਾਂ ਵਲ ਵੇਖ ਰਹੇ ਸਨ ਕਿ ਘੋੜਾ ਦੂਜੀ ਵਾਰ ਪਾਣੀ ਹੇਠ ਜਾਣ ਦੀ ਬਜਾਏ ਸਾਵਧਾਨ ਖਲੋ ਗਿਆ ਹੈ ਅਤੇ ਅਟਕ ਦਰਿਆ ਘੋੜੇ ਦੇ ਲੱਕ ਤੋਂ ਹੇਠਾਂ ਹੋ ਕੇ ਗੁਰਮੁਖ ਰਣਜੀਤ ਸਿੰਘ ਦੇ ਚਰਨ ਚੁੰਮ ਰਿਹਾ ਹੈ। ਮਹਾਰਾਜਾ ਸਾਹਿਬ ਨੇ 'ਵਾਹਿਗੁਰੂ ਜੀ ਕੀ ਫਤਹਿ' ਗਜਾਂਦਿਆਂ ਆਪਣੇ ਸਭ ਸਰਦਾਰਾਂ ਨੂੰ ਤੇ ਜਰਨੈਲਾਂ ਨੂੰ ਆਖਿਆ "ਵੇਖਿਆ ਜੇ ਮੇਰੇ ਗੁਰੂ ਗ੍ਰੰਥ ਸਾਹਿਬ ਵਾਲਾ ਕਰਤਾਰ ਤੇ ਉਸ ਦੀ ਸ਼ਕਤੀ।"

ਸਾਰੇ ਜਰਨੈਲ, ਸਰਦਾਰ, ਅਹਿਲਕਾਰ, ਫ਼ੌਜਾਂ, ਖੱਚਰਾਂ, ਘੋੜੇ, ਤੋਪਖਾਨੇ ਲੰਘੇ ਉਸ ਅਟਕ ਦਰਿਆ ਵਿਚੋਂ, ਜਿਸ ਦੀਆਂ ਅਸਗਾਹ ਠਾਠਾਂ ਘੜੀ ਪਹਿਲੋਂ ਮੌਤ ਵਰਗੀਆਂ ਡਰਾਉਣੀਆਂ ਪ੍ਰਤੀਤ ਹੋਈਆਂ ਸਨ।





# ਦਰੋਪਦੀ ਅਤੇ ਸ੍ਰੀ ਕ੍ਰਿਸ਼ਨ

ਦਰੋਪਦੀ - ਮਹਾਰਾਜ! ਆਪ ਨੇ ਮੇਰੀ ਭਰੀ ਸਭਾ ਵਿਚ ਲੱਜਿਆ ਤਾਂ ਰੱਖੀ ਪਰ ਬੜਾ ਹੈਰਾਨ ਤੇ ਪ੍ਰੇਸ਼ਾਨ ਕਰਕੇ।

ਸ੍ਰੀ ਕ੍ਰਿਸ਼ਨ - ਦਰੋਪਦੀ, ਮੈਂ ਕਦੇ ਕਿਸੇ ਨੂੰ ਹੈਰਾਨ ਪ੍ਰੇਸ਼ਾਨ ਨਹੀਂ ਕਰਦਾ ਤੇ ਨਾ ਹੀ ਤੈਨੂੰ ਵੀ ਕੀਤਾ ਹੈ।

ਦਰੋਪਦੀ - ਇਸ ਤੋਂ ਵੱਧ ਹੈਰਾਨੀ ਤੇ ਪ੍ਰੇਸ਼ਾਨੀ ਹੋਰ ਕੀ ਹੋ ਸਕਦੀ ਹੈ ਮਹਾਰਾਜ? ਦੁਸਾਸ਼ਨ ਮੈਨੂੰ ਮਹਿਲਾਂ ਵਿਚੋਂ ਘਸੀਟ ਕੇ ਭਰੇ ਦਰਬਾਰ ਵਿਚ ਲੈ ਗਿਆ, ਤੁਸੀਂ ਨਾ ਆਏ। ਫੇਰ ਉਸ ਨੇ ਭਰੀ ਸਭਾ ਵਿਚ ਮੈਨੂੰ ਨਗਨ ਕਰਨ ਦਾ ਡਰਾਵਾ ਦਿਤਾ, ਤੁਸੀਂ ਨਾ ਆਏ। ਫੇਰ ਉਸ ਨੇ ਮੈਨੂੰ ਬਾਹਾਂ ਤੋਂ ਖਿੱਚ ਕੇ ਆਖਿਆ, ਮੈਂ ਤੈਨੂੰ ਨਗਨ ਕਰਨ ਲੱਗਾ ਹਾਂ, ਬੁਲਾ ਲੈ ਆਪਣੇ ਪੰਜਾਂ ਪਾਂਡਵਾਂ ਨੂੰ, ਬੁਲਾ ਲੈ ਆਪਣੇ ਕ੍ਰਿਸ਼ਨ ਨੂੰ, ਜੇਕਰ ਕਿਸੇ ਦੀ ਮਜਾਲ ਹੈ ਤਾਂ ਮੈਨੂੰ ਰੋਕ ਕੇ ਵਿਖਾਵੇ? ਮੈਂ ਆਪ ਨੂੰ ਵਾਜਾਂ ਮਾਰੀਆਂ ਪਰ ਉਸ ਵੇਲੇ ਵੀ ਨਾ ਆਏ। ਫੇਰ ਉਸ ਨੇ ਮੇਰੇ ਕਪੜੇ ਉਤਾਰਨੇ ਸ਼ੁਰੂ ਕੀਤੇ, ਮੇਰੀ ਸਾੜ੍ਹੀ ਸੱਚੀਮੁਚੀਂ ਜ਼ੋਰ ਨਾਲ ਖਿੱਚਣ ਦੀ ਦਲੇਰੀ ਕੀਤੀ, ਜਦ ਮੈਂ ਐਨ ਨਗਨ ਹੋਣ ਹੀ ਲੱਗੀ ਸਾਂ, ਤਦ ਤੁਸੀਂ ਮੇਰੀ ਰਖਸ਼ਾ ਕੀਤੀ, ਤਦ ਤੁਸੀਂ ਅਨੇਕ ਸਾੜ੍ਹੀਆਂ ਦੇ ਦੇ ਕੇ ਦੁਸਾਸ਼ਨ ਚੰਡਾਲ ਤੋਂ ਬਚਾਇਆ ਅਤੇ ਭਰੀ ਸਭਾ ਵਿਚ ਆਪਣੇ ਬਿਰਦ ਦੀ ਲਾਜ ਰੱਖੀ। ਮੈਂ ਇਸ ਕ੍ਰਿਪਾਲਤਾ ਦੀ ਤਾਂ ਅਤੀ ਧੰਨਵਾਦੀ ਹਾਂ ਪਰ ਮੈਨੂੰ ਇਹ ਪਤਾ ਨਹੀਂ ਲਗਦਾ ਕਿ ਆਪ ਇਤਨੀ ਦੇਰ ਲਾ ਕੇ ਕਿਉਂ ਆਏ? ਮੇਰੀ ਇਤਨੀ ਬੇਇਜ਼ਤੀ ਆਪ ਨੇ ਕਿਵੇਂ ਸਹਾਰੀ?

ਸ੍ਰੀ ਕ੍ਰਿਸ਼ਨ - ਦਰੋਪਦੀ, ਮੈਂ ਆਪਣੇ ਭਗਤਾਂ ਪਾਸ ਜਦੋਂ ਵੀ ਉਹ ਮੈਨੂੰ ਯਾਦ ਕਰਨ, ਅਵੱਸ਼ ਪਹੁੰਚਦਾ ਹਾਂ। ਸ੍ਰਿਸ਼ਟੀ ਉਤੇ ਐਸਾ ਕੋਈ ਨਿਯਮ ਨਹੀਂ ਜਿਹੜਾ ਉਦੋਂ ਮੈਨੂੰ ਰੋਕ ਕੇ ਰੱਖ ਸਕੇ ਜਦੋਂ ਮੇਰੇ ਭਗਤ ਮੈਨੂੰ ਯਾਦ ਕਰਨ। ਮੈਂ ਆਪਣੇ ਭਗਤਾਂ ਦੇ ਵੱਸ ਵਿਚ ਰਹਿਣਾ ਆਪਣੀ ਖੁਸ਼ੀ ਸਮਝਦਾ ਹਾਂ। ਜਿਹੜਾ ਮੈਨੂੰ ਸੱਚੇ ਦਿਲ ਨਾਲ ਯਾਦ ਕਰੇ ਉਹ ਭਾਵੇਂ ਕਿਸੇ ਬਿਪਤਾ ਜਾਂ ਮੁਸ਼ਕਲ ਵਿਚ ਵੀ ਕਿਉਂ ਨਾ ਫਸਿਆ ਹੋਵੇ, ਮੈਂ ਉਸ ਦੀ ਉਸੇ ਵੇਲੇ, ਉਸ ਕੋਲ ਪਹੁੰਚ ਕੇ, ਸਹਾਇਤਾ ਕਰਦਾ ਹਾਂ।

ਦਰੋਪਦੀ - ਤਦ ਦੁਸਾਸ਼ਨ ਦਾ ਮੈਨੂੰ ਮਹਿਲਾਂ ਵਿਚੋਂ ਘਸੀਟ ਕੇ ਲੈ ਜਾਣਾ ਆਪ ਦੇ ਖਿਆਲ ਵਿਚ ਮੇਰੀ ਕੋਈ ਬੇਇਜ਼ਤੀ ਨਹੀਂ ਸੀ? ਉਸ ਦਾ ਮੈਨੂੰ ਕੌਰਵਾਂ ਦੇ ਦਰਬਾਰ ਵਿਚ ਲੈ ਜਾ ਕੇ ਤਰ੍ਹਾਂ ਤਰ੍ਹਾਂ ਦੇ ਮੇਹਣੇ ਤਾਹਨੇ ਦੇਣਾ ਅਤੇ ਕੌਰਵਾਂ ਦਾ ਮੇਰੀ ਹਾਲਤ ਉਤੇ ਹੱਸਣਾ ਆਪ ਦੇ ਖਿਆਲ ਵਿਚ ਮੇਰੀ ਬੇਇਜ਼ਤੀ ਨਹੀਂ ਸੀ?

ਸ੍ਰੀ ਕ੍ਰਿਸ਼ਨ - ਇਹ ਜੋ ਕੁਝ ਤੂੰ ਦਸਦੀ ਹੈਂ, ਠੀਕ ਤੇਰੀ ਬੇਇਜ਼ਤੀ ਸੀ ਅਤੇ ਬੜੀ ਬੇਇਜ਼ਤੀ ਸੀ।

ਦਰੋਪਦੀ - ਤਾਂ ਫੇਰ ਤੁਸੀਂ ਮੇਰੀ ਇਤਨੀ ਬੇਇਜ਼ਤੀ ਕਿਉਂ ਹੋਣ ਦਿਤੀ? ਕਿਉਂ ਨਾ ਦੁਸਾਸ਼ਨ ਨੂੰ ਉਸੇ ਵੇਲੇ ਸਜ਼ਾ ਦਿਤੀ ਜਦ ਉਹ ਮੈਨੂੰ ਮਹਿਲਾਂ ਵਿਚੋਂ ਘਸੀਟ ਕੇ ਦਰਬਾਰ ਵਲ ਲੈ ਜਾ ਰਿਹਾ ਸੀ।

ਸ੍ਰੀ ਕ੍ਰਿਸ਼ਨ - ਦਰੋਪਦੀ, ਮੈਂ ਆਪਣੇ ਭਗਤਾਂ ਦੀ ਉਸ ਵੇਲੇ ਮਦਦ ਕਰਦਾ ਹਾਂ, ਜਦ ਉਹ ਮੈਨੂੰ ਆਪਣੀ ਮਦਦ ਕਰਨ ਦਾ ਮੌਕਾ ਦੇਣ, ਜਦ ਉਹ ਸੱਚੇ ਦਿਲੋਂ ਮੈਨੂੰ ਯਾਦ ਕਰਨ।

ਦਰੋਪਦੀ - ਤਾਂ ਫਿਰ ਆਪ ਦੇ ਕਹਿਣ ਦਾ ਮਤਲਬ ਹੋਇਆ ਕਿ ਮੈਂ ਆਪ ਨੂੰ ਸੱਚੇ ਦਿਲੋਂ ਯਾਦ ਨਹੀਂ ਸੀ ਕਰਦੀ, ਆਪ ਨੂੰ ਆਪਣੀ ਮਦਦ ਕਰਨ ਦਾ ਮੌਕਾ ਨਹੀਂ ਸੀ ਦਿੰਦੀ?



ਸ੍ਰੀ ਕ੍ਰਿਸਨ - ਹਾਂ, ਇਹ ਠੀਕ ਹੈ।

ਦਰੋਪਦੀ - ਮਹਾਰਾਜ, ਤਦ ਆਪ ਪੂਰੇ ਜਾਣੀ ਜਾਣ ਨਹੀਂ, ਆਪ ਨੂੰ ਮੇਰੇ ਦਿਲ ਦੀ ਪੂਰੀ ਅਵਸਥਾ ਦਾ ਪਤਾ ਨਹੀਂ।

ਸ੍ਰੀ ਕ੍ਰਿਸ਼ਨ (ਹੱਸ ਕੇ) ਨਹੀਂ ਦਰੋਪਦੀ, ਇਹ ਤੇਰਾ ਭੁਲੇਖਾ ਹੈ। ਮੈਂ ਤੇਰੇ ਦਿਲ ਦੀ ਜ਼ਰਾ ਜ਼ਰਾ ਜਿੰਨੀ ਹਰਕਤ ਨੂੰ ਵੀ ਦੇਖਦਾ ਰਿਹਾ ਹਾਂ।

ਦਰੋਪਦੀ - ਮੈਂ ਇਹ ਗੱਲ ਕਿਸ ਤਰ੍ਹਾਂ ਮੰਨਾਂ? ਮੈਂ ਤੇ ਦੁਸਾਸ਼ਨ ਨੂੰ ਮਹਿਲਾਂ ਵਿਚ ਪਹਿਲੀ ਵਾਰੀ ਆਪਣੇ ਵਲ ਵਧਦਾ ਤੇ ਬਾਹਵਾਂ ਫੜਦਾ ਵੇਖਿਆ ਸੀ, ਉਸੇ ਵੇਲੇ 'ਕ੍ਰਿਸ਼ਨ' 'ਕ੍ਰਿਸ਼ਨ' ਪੁਕਾਰਨਾ ਸ਼ੁਰੂ ਕਰ ਦਿਤਾ ਸੀ।

ਸ੍ਰੀ ਕ੍ਰਿਸ਼ਨ - ਹਾਂ, ਦਰੋਪਦੀ ਤੂੰ ਮੇਰਾ ਨਾਮ ਲੈ ਕੇ ਜ਼ਰੂਰ ਵਾਜਾਂ ਮਾਰਦੀ ਸੀ, ਪਰ ਤੇਰੇ ਦਿਲ ਅੰਦਰ ਇਹ ਧਰਵਾਸ ਸੀ ਕਿ ਜਿਸ ਸਭਾ ਵਿਚ ਦੁਸਾਸ਼ਨ ਮੈਨੂੰ ਲੈ ਜਾ ਰਿਹਾ ਹੈ, ਉਥੇ ਸਾਰੇ ਪਾਂਡਵ ਕੌਰਵਾਂ ਦੇ ਬਜ਼ੁਰਗ ਭੀਸ਼ਮ ਪਿਤਾਮਾਹ, ਦਰੋਣਾਚਾਰਯ, ਬਿਦੁਰ ਅਤੇ ਹੋਰ ਅਨੇਕਾਂ ਮਿਤਰ ਹਨ। ਮੈਂ ਉਥੇ ਪਹੁੰਚ ਕੇ ਦੁਸਾਸ਼ਨ ਨੂੰ ਉਸ ਦੀ ਗੁਸਤਾਖੀ ਦੀ ਸਜ਼ਾ ਦਿਵਾਵਾਂਗੀ।

ਦਰੋਪਦੀ - ਮਹਾਰਾਜ, ਜੇ ਇਹ ਗੱਲ ਸੀ ਤਾਂ ਤੁਸੀਂ ਮੇਰੀ ਦਰਬਾਰ ਵਿਚ ਪਹੁੰਚਣ ਮਗਰੋਂ ਉਸੇ ਵੇਲੇ ਕਿਉਂ ਨਾ ਸਹਾਇਤਾ ਕੀਤੀ ਜਦ ਕਿ ਕੌਰਵਾਂ ਦੇ ਬਜ਼ੁਰਗਾਂ ਅਤੇ ਮੇਰੇ ਪਤੀ ਪਾਂਡਵਾਂ ਨੇ ਮੇਰੀ ਸਹਾਇਤਾ ਕਰਨ ਤੋਂ ਆਪਣੀ ਅਸਮਰੱਥਾ ਜ਼ਾਹਿਰ ਕੀਤੀ? ਕਿਉਂ ਕੌਰਵਾਂ ਨੂੰ ਮੇਰਾ ਮਖੌਲ ਉਡਾਉਣ ਦਿਤਾ? ਕਿਉਂ ਦੁਰਯੋਧਨ ਨੂੰ ਮੇਰੀ ਬੇਇਜ਼ਤੀ ਕਰਨ ਦਿਤੀ? ਕਿਉਂ ਦੁਸਾਸ਼ਨ ਨੂੰ ਮੇਰੇ ਤੇ ਹੱਥ ਚੁਕਣ ਦਿਤਾ? ਮੈਂ ਤਾਂ ਆਪ ਦਾ ਨਾਮ ਉਚੀ ਉਚੀ ਪੁਕਾਰਦੀ ਸੀ।

ਸ੍ਰੀ ਕ੍ਰਿਸ਼ਨ - ਦਰੋਪਦੀ, ਉਸ ਵੇਲੇ ਵੀ ਤੇਰਾ ਮੈਨੂੰ ਬੁਲਾਉਣਾ ਉਤੋਂ ਉਤੋਂ ਸੀ, ਦਿਲੋਂ ਨਹੀਂ ਸੀ। ਤੂੰ ਆਪਣੀ ਸਾੜ੍ਹੀ

ਦੀ ਕੰਨੀ ਨੂੰ ਘੁੱਟ ਕੇ ਦੰਦਾਂ ਹੇਠ ਲੀਤਾ ਹੋਇਆ ਸੀ ਅਤੇ ਤੈਨੂੰ ਆਸ ਸੀ ਕਿ ਤੇਰੇ ਦੰਦਾਂ ਵਿਚ ਘੁੱਟ ਕੇ ਫੜੀ ਹੋਈ ਸਾੜ੍ਹੀ ਤੇਰਾ ਸਾਥ ਦੇਵੇਗੀ। ਪਰ ਜਦ ਦੁਸਾਸ਼ਨ ਨੇ ਝਟਕਾ ਮਾਰ ਕੇ ਤੇਰੇ ਦੰਦਾਂ ਵਿਚੋਂ ਤੇਰੀ ਸਾੜ੍ਹੀ ਨੂੰ ਖਿੱਚ ਲੀਤਾ, ਤਦ ਤੂੰ ਸਭ ਪਾਸਿਆਂ ਵਲੋਂ ਨਿਆਸਰੀ ਹੋ ਕੇ ਮੈਨੂੰ ਕੇਵਲ ਇਕੋ ਹੀ ਆਵਾਜ਼ ਮਾਰੀ ਤੇ ਮੈਂ ਤੇਰੇ ਪਾਸ ਆਣ ਪੁੱਜਿਆ ਅਤ ਤੈਨੂੰ ਨਗਨ ਨਾ ਹੋਣ ਦਿਤਾ। ਦਰੋਪਦੀ! ਮੈਂ ਨਿਆਸਰਿਆਂ ਦਾ ਆਸਰਾ ਹਾਂ। ਆਸਰੇ ਵਾਲਿਆਂ ਦਾ ਆਸਰਾ ਨਹੀਂ।





# ਗੁਰਮੁਖ ਦੀ ਅਰਦਾਸ

ਜਦ ਕਦੀ ਆਪਣੀ ਅਰਦਾਸ ਪੂਰੀ ਨਾ ਹੋਵੇ, ਇਹ ਨਹੀਂ ਸਮਝਣਾ ਚਾਹੀਦਾ ਕਿ ਵਾਹਿਗੁਰੂ 'ਹੈ' ਹੀ ਨਹੀਂ ਜਾਂ ਵਾਹਿਗੁਰੂ ਅਰਦਾਸ ਨੂੰ ਪੂਰਿਆਂ ਨਹੀਂ ਕਰ ਰਿਹਾ। ਅਰਦਾਸ ਦੇ ਪੂਰਿਆਂ ਨਾ ਹੋਣ ਦੇ ਕਈ ਹੋਰ ਕਾਰਨ ਹੋ ਸਕਦੇ ਹਨ। ਸਫਲ ਅਰਦਾਸ ਵਾਸਤੇ ਕਈ ਸ਼ਰਤਾਂ ਦੀ ਪਾਲਣਾ ਬੜੀ ਲਾਜ਼ਮੀ ਹੈ। ਐਸੇ ਸਮੇਂ ਜਦ ਕਿ ਆਪਣੀ ਅਰਦਾਸ ਪੂਰੀ ਨਾ ਹੋਵੇ, ਤਾਂ ਆਪਣੇ ਤੋਂ ਉਚੀ ਅਵਸਥਾ ਦੇ ਕਿਸੇ ਹੋਰ ਗੁਰਮੁਖ ਤੋਂ ਅਰਦਾਸ ਕਰਵਾਣ ਨਾਲ ਕਈ ਵਾਰੀ ਹੈਰਾਨ ਕਰਨ ਵਾਲੇ ਨਤੀਜੇ ਪੈਦਾ ਹੁੰਦੇ ਹਨ। ਇਸ ਸਬੰਧ ਵਿਚ ਮੈਂ ਆਪਣੇ ਜੀਵਨ ਦਾ ਇਕ ਵਾਕਿਆ ਪੇਸ਼ ਕਰਦਾ ਹਾਂ, ਜੋ ਕਿ ਆਤਮ ਮਾਰਗ ਦੇ ਪਾਂਧੀਆਂ ਦੀ ਦਿਲਚਸਪੀ ਦਾ ਕਾਰਣ ਹੋਵੇਗਾ।

ਸੰਮਤ 1918 ਈਸਵੀ ਵਿਚ ਮੇਰੇ ਘਰ ਇਕ ਲੜਕਾ ਪੈਦਾ ਹੋਇਆ। ਕਿਉਂਕਿ ਇਹ ਪਹਿਲਾ ਲੜਕਾ ਸੀ, ਜਿਸ ਨੇ ਮੇਰੇ ਪਿਤਾ ਜੀ ਨੂੰ 'ਬਾਬਾ ਜੀ' ਅਤੇ ਮੇਰੀ ਇਸਤ੍ਰੀ ਦੇ ਪਿਤਾ 'ਜੀ ਨੂੰ 'ਨਾਨਾ ਜੀ' ਬਣਾਇਆ, ਇਸ ਲਈ ਇਸ ਲੜਕੇ ਨਾਲ ਨਾਨਕਾ ਅਤੇ ਦਾਦਕਾ ਪਰਿਵਾਰ ਬੜਾ ਪਿਆਰ ਕਰਦਾ ਸੀ। ਇਕ ਸਿੱਕ ਦਾ, ਦੂਸਰੇ ਖੂਬਸੂਰਤ ਹੋਣ ਕਰਕੇ ਇਹ ਸਭ ਰਿਸ਼ਤੇਦਾਰਾਂ ਦਾ ਦਿਲ ਪ੍ਰਚਾਵਾ ਤੇ ਖਿਡੌਣਾ ਬਣ ਗਿਆ, ਪਰ ਜਦ ਦੋ ਸਾਲ ਦਾ ਹੋਇਆ ਤਾਂ ਬੀਮਾਰ ਹੋ ਕੇ ਹਕੀਮਾਂ, ਡਾਕਟਰਾਂ ਅਤੇ ਰਿਸ਼ਤੇਦਾਰਾਂ ਦੀਆਂ ਕੋਸ਼ਿਸ਼ਾਂ ਨੂੰ ਅਸਫਲ ਬਣਾ ਕੇ ਇਹ

ਬੱਚਾ ਅਕਾਲ ਚਲਾਣਾ ਕਰ ਗਿਆ। ਇਸ ਵਿਛੋੜੇ ਨੂੰ ਸਭ ਨੇ ਮਹਿਸੂਸ ਕੀਤਾ, ਪਰ ਮੌਤ ਦੇ ਸਾਮ੍ਹਣੇ ਕੋਈ ਕੀ ਕਰ ਸਕਦਾ ਸੀ?

ਜਿਨ੍ਹਾਂ ਦਿਨਾਂ ਵਿਚ ਇਸ ਲੜਕੇ ਦੀ ਮੌਤ ਹੋਈ, ਉਨ੍ਹਾਂ ਦਿਨਾਂ ਵਿਚ ਹੀ ਮੇਰੇ ਘਰ ਇਕ ਲੜਕੀ ਨੇ ਜਨਮ ਲੀਤਾ। ਮੇਰੀ ਇਸਤ੍ਰੀ ਅਤੇ ਮੈਂ ਤਾਂ ਨਵੇਂ ਬੱਚੇ ਦੇ ਆਹਰ ਵਿਚ ਰੁਝ ਗਏ, ਪਰ ਸਾਡੇ ਖਾਨਦਾਨਾਂ ਦੇ ਕਈ ਮੈਂਬਰ ਆਖਦੇ ਸਨ ਕਿ ਵਾਹਿਗੁਰੂ ਨੇ ਇਹ ਕੀ ਕੀਤਾ? ਲੜਕਾ ਖੋਹ ਕੇ ਲੜਕੀ ਦੇ ਦਿਤੀ ਹੈ।

ਇਸ ਲੜਕੀ ਦੇ ਜਨਮ ਤੋਂ ਤਕਰੀਬਨ ਦੋ ਸਾਲ ਮਗਰੋਂ ਮੇਰੇ ਘਰ ਫੇਰ ਇਕ ਲੜਕਾ ਪੈਦਾ ਹੋਇਆ, ਜਿਸ ਦੇ ਜਨਮ ਉਤੇ ਫੇਰ ਮੇਰੇ ਅਤੇ ਮੇਰੀ ਇਸਤ੍ਰੀ ਦੇ ਪਰਿਵਾਰਾਂ ਵਿਚ ਬੜੀਆਂ ਖੁਸ਼ੀਆਂ ਹੋਈਆਂ ਅਤੇ ਸਭ ਆਖਣ ਕਿ ਵਾਹਿਗੁਰੂ ਨੇ ਆਖਰ ਇਨਸਾਫ ਕੀਤਾ ਹੈ, ਫੇਰ ਪੁਤਰ ਬਖਸ਼ਿਆ ਹੈ, ਪਰ ਸਾਰਿਆਂ ਦੀ ਹੈਰਾਨੀ ਅਤੇ ਨਿਰਾਸਤਾ ਵੇਖਣ ਵਾਲੀ ਸੀ, ਜਦ ਦੋ-ਢਾਈ ਸਾਲ ਮਗਰੋਂ ਇਹ ਦੂਸਰਾ ਲੜਕਾ ਤਾਂ ਗੁਜ਼ਰ ਗਿਆ ਅਤੇ ਮੇਰੇ ਘਰ ਇਕ ਹੋਰ ਲੜਕੀ ਪੈਦਾ ਹੋ ਗਈ। ਸਾਡੇ ਘਰਾਂ ਦੀਆਂ ਬਿਰਧ ਇਸਤ੍ਰੀਆਂ ਕਈ ਵਾਰੀ ਆਖਦੀਆਂ ਸੁਣਾਈ ਦੇਂਦੀਆਂ ਸਨ ਕਿ 'ਦੋ ਲੜਕੇ ਖੋਹ ਲਏ ਸੂ ਤੇ ਉਨ੍ਹਾਂ ਦੇ ਬਦਲੇ ਦੋ ਲੜਕੀਆਂ ਦੇ ਦਿਤੀਆਂ ਸੂ। ਖੂਬ ਹੈ ਰੱਬ ਦਾ ਇਨਸਾਫ।'

ਮੈਨੂੰ ਕਿਉਂਕਿ ਸ਼ੁਰੂ ਤੋਂ ਹੀ ਲੜਕੇ ਅਤੇ ਲੜਕੀ ਵਿਚ ਕਿਸੇ ਕਿਸਮ ਦਾ ਫਰਕ ਨਜ਼ਰ ਨਹੀਂ ਸੀ ਆਉਂਦਾ, ਦੋਹਾਂ ਨੂੰ ਵਾਹਿਗੁਰੂ ਦੀ ਇਕੋ ਜਿਹੀ ਦਾਤ ਸਮਝਦਾ ਸੀ, ਇਸ ਲਈ ਦੋਹਾਂ ਲੜਕੀਆਂ ਨਾਲ ਖੂਬ ਖੇਡਦਾ ਅਤੇ ਦਿਲ ਪਰਚਾਂਦਾ ਰਿਹਾ। ਮੇਰੀ ਇਸਤ੍ਰੀ ਨੂੰ ਭਾਵੇਂ ਲੜਕਿਆਂ ਦੇ ਜਾਣ ਦਾ ਅਫਸੋਸ ਸੀ, ਪਰ ਲੜਕੀਆਂ ਵੀ ਪਿਆਰੀਆਂ ਲਗਦੀਆਂ ਅਤੇ ਉਨ੍ਹਾਂ ਨਾਲ ਆਪਣਾ ਸਮਾਂ ਚੰਗਾ ਲੰਘਾਂਦੀ। ਪਰ ਸਾਡੇ ਘਰਾਂ ਦੀਆਂ ਕਈ ਇਸਤ੍ਰੀਆਂ ਤਾਂ ਲੜਕੀਆਂ ਨੂੰ ਵੇਖ ਵੇਖ ਕੇ ਡਾਹਢਾ ਝੂਰਦੀਆਂ ਅਤੇ ਲੜਕਿਆਂ



ਨੂੰ ਯਾਦ ਕਰ ਕਰ ਕੇ ਵਾਹਿਗੁਰੂ ਦੀ ਬੇ-ਇਨਸਾਫੀ ਤੇ ਢੰਡੋਰਾ ਫੇਰਦੀਆਂ ਰਹਿੰਦੀਆਂ। ਮੈਨੂੰ ਸੁਖਮਨੀ ਸਾਹਿਬ ਦੀਆਂ ਇਹ ਤੁਕਾਂ ਉਨ੍ਹਾਂ ਦਿਨਾਂ ਵਿਚ ਬੜੀ ਸ਼ਾਂਤੀ ਦੇਂਦੀਆਂ ਹਨ।

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥*
*ਪ੍ਰਭ ਕੀ ਆਗਿਆ ਮਾਨੈ ਮਾਥੈ॥*
*ਉਸ ਤੇ ਚਉਗੁਨ ਕਰੈ ਨਿਹਾਲੁ॥*
*ਨਾਨਕ ਸਾਹਿਬੁ ਸਦਾ ਦਇਆਲੁ॥* *ਅੰਕ - 268*

ਜਿਉਂ ਜਿਉਂ ਸਮਾਂ ਗੁਜ਼ਰਦਾ ਗਿਆ, ਮੇਰੇ ਘਰ ਤੀਸਰੀ ਲੜਕੀ ਨੇ ਜਨਮ ਲੀਤਾ, ਫੇਰ ਚੌਥੀ ਨੇ ਤੇ ਫੇਰ ਪੰਜਵੀਂ ਨੇ। ਦੋ ਲੜਕਿਆਂ ਦੇ ਜਾਣ ਮਗਰੋਂ ਪੰਜ ਲੜਕੀਆਂ ਦਾ ਆ ਜਾਣਾ ਸਾਡੇ ਪਰਿਵਾਰ ਦੇ ਕਈ ਮੈਂਬਰਾਂ ਨੂੰ ਬੜਾ ਚੁਭਦਾ ਸੀ। ਘਰ ਆਉਣ ਜਾਣ ਵਾਲੀਆਂ ਇਸਤ੍ਰੀਆਂ ਤਾਂ ਇਸ ਘਟਨਾ ਨੂੰ ਖੁਲ੍ਹਮਖੁਲ੍ਹਾ ਸਾਡੀ ਬਦਕਿਸਮਤੀ ਆਖਦੀਆਂ ਸਨ। ਮੈਂ ਤੇ ਮੇਰੀ ਇਸਤ੍ਰੀ ਕਿਉਂਕਿ ਲੜਕੀਆਂ ਨੂੰ ਬਹੁਤ ਪਿਆਰ ਕਰਦੇ, ਲੜਕਿਆਂ ਵਾਂਗਰ ਹੀ ਸਮਝਦੇ ਅਤੇ ਕਦੀ ਜ਼ਾਹਿਰ ਨਹੀਂ ਸੀ ਹੋਣ ਦੇਂਦੇ ਕਿ ਅਸੀਂ ਕਿਸੇ ਤਰ੍ਹਾਂ ਅਸੰਤੁਸ਼ਟ ਹਾਂ, ਇਸ ਵਾਸਤੇ ਘਰ ਦੀਆਂ ਕਈ ਇਸਤ੍ਰੀਆਂ ਸਾਡੇ ਤੇ ਇਸ ਵਾਸਤੇ ਨਾਰਾਜ਼ ਸਨ ਕਿ ਅਸੀਂ ਲੜਕੀਆਂ ਨੂੰ ਕਿਉਂ ਇਤਨੇ ਲਾਡ ਪਿਆਰ ਦੇਂਦੇ ਹਾਂ? ਉਨ੍ਹਾਂ ਦੇ ਖਿਆਲ ਵਿਚ ਲੜਕੀਆਂ ਨੂੰ ਲਾਡਲਾ ਰਖਣਾ ਬੜੀ ਭਾਰੀ ਗਲਤੀ ਸੀ। ਕਿਉਂਕਿ ਮੈਂ ਲੜਕੀਆਂ ਨੂੰ ਕਈ ਤਰ੍ਹਾਂ ਲੜਕਿਆਂ ਨਾਲੋਂ ਚੰਗਾ ਸਮਝਦਾ ਹਾਂ, ਇਸ ਕਰਕੇ ਵੱਡੀਆਂ ਲੜਕੀਆਂ ਨੂੰ ਸਾਫੇ ਤੇ ਕੋਟ ਪਹਿਨਾ ਕੇ ਆਪਣੇ ਨਾਲ ਮੋਟਰ ਵਿਚ ਬਾਹਰ ਲੈ ਜਾਂਦਾ ਸੀ, ਕਈ ਵਾਰੀ ਸ਼ਿਕਾਰ ਖੇਡਣ ਗਿਆਂ ਵੀ ਲੜਕੀਆਂ ਨੂੰ ਲੜਕਿਆਂ ਦੇ ਲਿਬਾਸ ਵਿਚ ਨਾਲ ਲੈ ਜਾਂਦਾ। ਕਰਤਾਰ ਅੱਗੇ ਮੇਰੀ ਕੇਵਲ ਇਕੋ ਅਰਦਾਸ ਸੀ ਕਿ ਸੱਚੇ ਪਾਤਸ਼ਾਹ, ਮੈਨੂੰ ਅਗਰ ਤੂੰ ਲੜਕੀਆਂ ਦੇ ਕੇ ਖੁਸ਼ ਹੈਂ ਤਾਂ ਮੈਂ ਭੀ ਤੇਰੀ ਦਾਤ ਨੂੰ

ਲੜਕਿਆਂ ਤੋਂ ਚੰਗਾ ਸਮਝਦਾ ਹਾਂ ਅਤੇ ਖ਼ੁਸ਼ ਹਾਂ, ਪਰ ਇਕ ਮਿਹਰ ਕਰੀਂ, ਮੈਂ ਤੇਰਾ ਕਮਜ਼ੋਰ ਜਿਹਾ ਸਿੱਖ ਹਾਂ, ਜੋ ਕੁਝ ਦਿਤਾ ਹਈ ਬਖ਼ਸ਼ ਕੇ ਦੇਹ ਅਤੇ ਮੁੜ ਵਾਪਸ ਨਾ ਲਵੀਂ। ਇਹ ਲੜਕੀਆਂ ਜੋ ਬਖਸ਼ੀਆਂ ਹਨ, ਜਿਉਂਦੀਆਂ ਰਹਿਣ।

ਇਹ ਸਭ ਕੁਛ ਹੁੰਦਿਆਂ ਵੀ ਮੈਂ ਅਤੇ ਮੇਰੀ ਇਸਤ੍ਰੀ ਦੋਹਾਂ ਲੜਕਿਆਂ ਨੂੰ ਨਾਂਹ ਭੁੱਲਦੇ ਅਤੇ ਉਨ੍ਹਾਂ ਦੀ ਯਾਦ ਸਾਡੇ ਦਿਲ ਵਿਚ ਕਿਤੇ ਨਾ ਕਿਤੇ ਲੁਕਵੀਂ ਸ਼ਕਲ ਵਿਚ ਮੌਜੂਦ ਰਹਿੰਦੀ ਸੀ। ਮੇਰਾ ਇਹ ਖਿਆਲ ਹੈ ਕਿ ਸਾਡੀ ਲੜਕਿਆਂ ਸਬੰਧੀ ਇਹ ਯਾਦ ਇਸ ਕਰਕੇ ਨਹੀਂ ਸੀ ਕਿ ਅਸੀਂ ਲੜਕੀਆਂ ਤੋਂ ਲੜਕੇ ਵਾਹਿਗੁਰੂ ਦੀ ਚੰਗੇਰੀ ਜਾਂ ਵਡੇਰੀ ਦਾਤ ਸਮਝਦੇ ਸਾਂ, ਸਗੋਂ ਇਹ ਖਾਹਿਸ਼ ਇਨਸਾਨੀ ਫਿਤਰਤ ਦੇ ਅਨੁਸਾਰ ਸੀ। ਅਗਰ ਸਾਡੇ ਪਾਸ ਪੰਜ ਲੜਕੇ ਹੁੰਦੇ ਤਾਂ ਉਸ ਹਾਲਤ ਵਿਚ ਸਾਡੀ ਖਾਹਿਸ਼ ਹੋਣੀ ਸੀ ਕਿ ਇਕ ਦੋ ਲੜਕੀਆਂ ਵੀ ਜ਼ਰੂਰ ਹੋਣ। ਇਨਸਾਨ ਹਮੇਸ਼ਾ ਲੜਕੇ ਅਤੇ ਲੜਕੀਆਂ ਦੋਵੇਂ ਦਾਤਾਂ ਹੀ ਆਪਣੇ ਘਰ ਦੇਖ ਕੇ ਖ਼ੁਸ਼ ਹੁੰਦਾ ਹੈ। ਕਈ ਮਿੱਤਰ ਐਸੇ ਦੇਖੇ ਹਨ, ਜਿਨ੍ਹਾਂ ਦੇ ਲੜਕੇ ਹੀ ਲੜਕੇ ਪੈਦਾ ਹੋਏ ਪਰ ਉਨ੍ਹਾਂ ਦੀ ਖਾਹਿਸ਼ ਇਹ ਹੁੰਦੀ ਸੀ ਕਿ ਵਾਹਿਗੁਰੂ ਕੋਈ ਲੜਕੀ ਵੀ ਦੇਵੇ ਤਾਂ ਚੰਗਾ ਹੈ। 1930 ਜਾਂ 1931 ਵਿਚ ਬਾਬਾ ਵਸਾਖਾ ਸਿੰਘ ਜੀ ਪ੍ਰਧਾਨ ਸਿੱਖ ਦੇਸ਼ ਭਗਤ ਕੈਦੀ ਪਰਿਵਾਰ ਸਹਾਇਕ ਕਮੇਟੀ, ਦੇਸ਼ ਭਗਤਾਂ ਦੇ ਪਰਿਵਾਰਾਂ ਲਈ ਮਾਇਆ ਇਕੱਤਰ ਕਰਨ ਕਲਕੱਤੇ ਆਏ ਤਾਂ ਮੈਂ ਉਨ੍ਹਾਂ ਨੂੰ ਨਾਮ ਰਸੀਏ ਤੇ ਸਿਮਰਨ ਅਭਿਲਾਸ਼ੀ ਹੋਣ ਕਰਕੇ ਆਪਣੇ ਗ੍ਰਿਹਿ ਵਿਖੇ ਪ੍ਰਸ਼ਾਦ ਛਕਣ ਲਈ ਬੇਨਤੀ ਕੀਤੀ। ਆਪ ਨੇ ਬੜੀ ਕ੍ਰਿਪਾ ਕੀਤੀ ਅਤੇ ਮੇਰੇ ਮਕਾਨ ਪਰ ਪ੍ਰਸ਼ਾਦ ਛਕਣ ਲਈ ਤਸ਼ਰੀਫ ਲਿਆਏ। ਪ੍ਰਸ਼ਾਦ ਛਕਣ ਮਗਰੋਂ ਸਿਮਰਨ ਅਤੇ ਨਾਮ ਅਭਿਆਸ ਸਬੰਧੀ ਗੱਲਾਂ ਬਾਤਾਂ ਹੁੰਦੀਆਂ ਰਹੀਆਂ। ਆਪ ਮੇਰੇ ਵਿਚ ਸਿਮਰਨ ਦਾ ਸ਼ੌਕ ਦੇਖ ਕੇ ਬੜੇ ਖ਼ੁਸ਼ ਹੋਏ ਅਤੇ ਮੈਂ ਆਪ ਨੂੰ ਚੰਗੀ ਅਵਸਥਾ



ਦੇ ਸਿਮਰਨ ਅਭਿਲਾਸ਼ੀ ਦੇਖ ਕੇ ਆਪਣੇ ਆਪ ਨੂੰ ਧੰਨਭਾਗੀ ਸਮਝਦਾ ਸੀ। ਸਿਮਰਨ ਅਭਿਆਸ ਦੀਆਂ ਵਿਚਾਰਾਂ ਮਗਰੋਂ ਆਪ ਨੇ ਮੇਰੀ ਇਸਤ੍ਰੀ ਦੀ ਪ੍ਰੇਮ ਸਹਿਤ ਪ੍ਰਸ਼ਾਦ ਤਿਆਰ ਕਰਨ ਅਤੇ ਛਕਾਣ ਦੀ ਸੇਵਾ ਉਤੇ ਬੜੀ ਪ੍ਰਸੰਸਾ ਕੀਤੀ ਅਤੇ ਪੁਛਿਆ, "ਬੀਬੀ ਤੇਰੇ ਕਿਤਨੇ ਬੱਚੇ ਹਨ?" ਮੇਰੀ ਇਸਤ੍ਰੀ ਨੇ ਹੱਥ ਜੋੜ ਕੇ ਆਖਿਆ, "ਮਹਾਰਾਜ! ਵਾਹਿਗੁਰੂ ਦੀ ਕ੍ਰਿਪਾ ਨਾਲ ਸਾਡੇ ਘਰ ਵਿਚ ਪੰਜ ਲੜਕੀਆਂ ਹਨ।" ਬਾਬਾ ਜੀ ਨੇ ਇਹ ਗੱਲ ਸੁਣ ਕੇ ਫੇਰ ਪੁਛਿਆ, "ਬੀਬੀ ਤੁਹਾਡੇ ਭੁਝੰਗੀ ਕੋਈ ਨਹੀਂ? ਇਸ ਦੇ ਉਤਰ ਵਿਚ ਮੇਰੀ ਇਸਤ੍ਰੀ ਨੇ ਜਵਾਬ ਦਿਤਾ, "ਮਹਾਰਾਜ ਪਹਿਲੇ ਪਹਿਲ ਦੋ ਭੁਝੰਗੀ ਹੋਏ ਸਨ, ਫਿਰ ਉਹ ਗੁਜ਼ਰ ਗਏ। ਹੁਣ ਤਾਂ ਇਹ ਪੰਜ ਬੀਬੀਆਂ ਹੀ ਘਰ ਦੀ ਰੌਣਕ ਹਨ।"

ਉਸ ਵੇਲੇ ਬਾਬਾ ਜੀ ਸਾਡੇ ਘਰੋਂ ਜਾਣ ਵਾਲੇ ਹੀ ਸਨ, ਪਰ ਮੇਰੀ ਇਸਤ੍ਰੀ ਦੇ ਉਕਤ ਜਵਾਬ ਨੂੰ ਸੁਣ ਕੇ ਆਪ ਕਹਿਣ ਲੱਗੇ, "ਬੀਬੀ ਸਾਨੂੰ ਇਹ ਗੱਲ ਚੰਗੀ ਨਹੀਂ ਲੱਗੀ, ਤੁਹਾਡੇ ਵਰਗੇ ਗੁਰਮੁਖਾਂ ਦੇ ਘਰ ਬੀਬੀਆਂ ਅਤੇ ਭੁਝੰਗੀ ਦੋਵੇਂ ਦਾਤਾਂ ਹੋਣੀਆਂ ਚਾਹੀਦੀਆਂ ਹਨ। ਇਹ ਕਹਿ ਕੇ ਆਪ ਨੇ ਕੁਝ ਚਿਰ ਮਗਰੋਂ ਪੁਛਿਆ, "ਕੀ ਬੀਬੀ ਤੁਸੀਂ ਕਦੀ ਆਪਣੇ ਗਏ ਲੜਕਿਆਂ ਦੇ ਮੁੜ ਵਾਪਸ ਆਉਣ ਸਬੰਧੀ ਵਾਹਿਗੁਰੂ ਅੱਗੇ ਅਰਦਾਸ ਕੀਤੀ ਹੈ?" ਮੇਰੀ ਇਸਤ੍ਰੀ ਨੇ ਜਵਾਬ ਦਿਤਾ, "ਮਹਾਰਾਜ", ਖ਼ਾਸ ਤੌਰ ਤੇ ਤਾਂ ਅਸਾਂ ਕਦੀ ਅਰਦਾਸ ਨਹੀਂ ਕੀਤੀ। ਉਸ ਨੂੰ ਆਪ ਹੀ ਸਭ ਕੁਝ ਪਤਾ ਹੈ।" ਇਹ ਗੱਲ ਸੁਣ ਕੇ ਬਾਬਾ ਜੀ ਨੇ ਮੈਨੂੰ ਪੁਛਿਆ, "ਸਰਦਾਰ ਜੀ, ਤੁਹਾਡੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ?" ਮੈਂ ਆਖਿਆ ਹਾਂ, "ਹਾਂ ਮਹਾਰਾਜ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਡੇ ਘਰ ਪ੍ਰਕਾਸ਼ ਹੁੰਦਾ ਹੈ।" "ਤਦ ਫਿਰ ਆਓ ਚਲੋ ਗੁਰੂ ਸਾਹਿਬ ਦੇ ਕਮਰੇ ਵਿਚ" ਬਾਬਾ ਜੀ ਬੋਲੇ, "ਚਲੋ ਸਾਰੇ ਰਲ ਕੇ ਅਰਦਾਸ ਕਰੀਏ।"

ਅਸੀਂ ਸਾਰੇ ਗੁਰੂ ਸਾਹਿਬ ਦੇ ਕਮਰੇ ਵਿਖੇ ਗਏ। ਬਾਬਾ ਜੀ ਨੇ ਆਪਣੇ ਰੌਸ਼ਨ ਅਤੇ ਪੁਰ ਜਲਾਲ ਚਿਹਰੇ ਨੂੰ ਨੀਂਵਿਆਂ ਕਰਕੇ, ਗਲ ਵਿਚ ਪੱਲਾ ਪਾ ਕੇ, ਹੱਥ ਜੋੜ ਕੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ! ਤੇਰੇ ਘਰ ਵਿਚ ਸਭ ਕੁਝ ਹੈ, ਤੂੰ ਸਰਬ ਸ਼ਕਤੀਮਾਨ ਹੈਂ, ਮੇਰੀ ਤੇਰੇ ਦਰ ਤੇ ਨਿਮਾਣੀ ਅਰਦਾਸ ਹੈ, ਇਨ੍ਹਾਂ ਗੁਰਮੁਖਾਂ ਦੇ ਘਰ ਭੁਝੰਗੀਆਂ ਦੀ ਦਾਤ ਵੀ ਹੋਣੀ ਚਾਹੀਦੀ ਹੈ।"

ਬਾਬਾ ਜੀ ਚਲੇ ਗਏ, ਸਾਲ ਭਰ ਵਿਚ ਅਸੀਂ ਭੁੱਲ ਗਏ ਕਿ ਸਾਡੇ ਘਰ ਕੋਈ ਗੁਰਮੁਖ ਰੱਬ ਦੇ ਪਿਆਰੇ ਆਏ ਸਨ ਅਤੇ ਸਾਡੇ ਵਾਸਤੇ ਕੋਈ ਅਰਦਾਸ ਕੀਤੀ ਸੀ, ਪਰ ਜਦ ਸਾਲ ਮਗਰੋਂ ਸਾਡੇ ਘਰ ਭੁਝੰਗੀ ਨੇ ਜਨਮ ਲੀਤਾ ਤਾਂ ਸਾਨੂੰ ਸਭ ਕੁਝ ਯਾਦ ਆ ਗਿਆ। ਹੋਰ ਦੋ ਸਾਲ ਮਗਰੋਂ ਦੂਸਰੇ ਭੁਝੰਗੀ ਨੇ ਜਨਮ ਲੀਤਾ। ਸਾਰੇ ਪਰਿਵਾਰ ਵਲੋਂ, ਦੋਸਤਾਂ ਮਿਤਰਾਂ ਵਲੋਂ ਵਧਾਈ ਦੇ ਸੰਦੇਸ਼ ਆਏ। ਮੇਰੇ ਪਿਤਾ ਜੀ ਸਰਬ ਪਰਿਵਾਰ ਸਮੇਤ ਕਾਕਿਆਂ ਨੂੰ ਵੇਖਣ ਕਲਕੱਤੇ ਪਹੁੰਚੇ, ਬੜੀਆਂ ਖੁਸ਼ੀਆਂ ਹੋਈਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਰਖਾਏ ਗਏ, ਹਸਬ-ਹੈਸੀਅਤ ਦਾਨ ਕੀਤਾ ਗਿਆ। ਸਭ ਨੇ ਆਖਿਆ ਕਿ ਵਾਹਿਗੁਰੂ ਜੀ ਦੀ ਬੜੀ ਕ੍ਰਿਪਾ ਹੋਈ ਹੈ, ਪਰ ਮੈਨੂੰ ਤੇ ਮੇਰੀ ਸੁਪਤਨੀ ਨੂੰ ਪਤਾ ਸੀ ਕਿ ਵਾਹਿਗੁਰੂ ਜੀ ਦੀ ਰਹਿਮਤ ਨੂੰ ਜ਼ਹੂਰ ਵਿਚ ਲਿਆਉਣ ਵਾਲੀ ਸੀ ਕਿਸੇ ਨਾਮ ਅਭਿਆਸੀ ਰੱਬ ਦੇ ਪਿਆਰੇ ਦੀ ਅਰਦਾਸ -

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*
*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥ ਅੰਕ - 819*

*ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥*
*ਪ੍ਰਗਟ ਪਾਹਾਰਾ ਜਾਪਦਾ ਸਭਿ ਲੋਕ ਸੁਣੰਦੇ॥ ਅੰਕ - 306*





# ਅਰਦਾਸ ਸ਼ਕਤੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਥਿਆਰਾਂ ਦਾ ਬੜਾ ਸ਼ੌਕ ਸੀ। ਆਪ ਦੇ ਚਰਨਾਂ ਵਿਚ ਜੋ ਸਿੱਖ ਕੋਈ ਨਵਾਂ ਹਥਿਆਰ ਲਿਆ ਕੇ ਰਖਦਾ, ਉਸ ਉਤੇ ਬੜੇ ਖੁਸ਼ ਹੁੰਦੇ। ਨੇੜੇ ਦੂਰ ਸਭ ਥਾਵਾਂ ਤੇ ਸਿੱਖਾਂ ਨੂੰ ਪਤਾ ਲਗ ਗਿਆ ਹੋਇਆ ਸੀ ਕਿ ਕਲਗੀਆਂ ਵਾਲੇ ਪਾਤਸ਼ਾਹ ਨੂੰ ਖੁਸ਼ ਕਰਨਾ ਹੋਵੇ ਤਾਂ ਕੋਈ ਚੰਗਾ ਤੇ ਵਧੀਆ ਹਥਿਆਰ ਆਪ ਦੀ ਸੇਵਾ ਵਿਚ ਪੇਸ਼ ਕਰਨਾ ਚਾਹੀਦਾ ਹੈ।

ਭਾਈ 'ਗੁਜਰ' ਨਾਮੀ (ਲੁਹਾਰ) ਨੂੰ ਵੀ ਇਸ ਗੱਲ ਦਾ ਪਤਾ ਸੀ। ਉਸ ਨੇ ਇਕ ਐਸੀ ਢਾਲ ਬਣਾਈ ਜਿਸ ਨੂੰ ਕੋਈ ਚੀਜ਼ ਪਾਰ ਨਹੀਂ ਸੀ ਕਰ ਸਕਦੀ। ਨਾ ਗੋਲੀ, ਨਾ ਨੇਜ਼ਾ, ਨਾ ਤਲਵਾਰ। ਢਾਲ ਤਿਆਰ ਕਰਕੇ ਭਾਈ ਗੁਜਰ ਤੁਰ ਪਿਆ ਅਨੰਦਪੁਰ ਸਾਹਿਬ ਨੂੰ ਜਿਥੇ ਦਸਮ ਪਾਤਸ਼ਾਹ, ਸੱਤ ਸੌ ਸਾਲ ਦੀ ਮੁਗਲੀਆ ਸਲਤਨਤ ਨੂੰ ਕੁਚਲਣ ਦੀ ਤਿਆਰੀ ਪਏ ਅਰੰਭਦੇ ਸਨ।

ਜਿਸ ਵੇਲੇ ਭਾਈ ਗੁਜਰ ਅਨੰਦਪੁਰ ਸਾਹਿਬ ਪਹੁੰਚਿਆ ਤਾਂ ਦਸਮ ਪਾਤਸ਼ਾਹ ਦਾ ਸ਼ਾਨਦਾਰ ਦੀਵਾਨ ਸਜਿਆ ਹੋਇਆ ਸੀ। ਹਜ਼ੂਰ ਦੇ ਇਕ ਪਾਸੇ ਬੜੇ ਬੜੇ ਸੂਰਮੇ, ਸਿਰਲੱਥ ਸਿੰਘ, ਸ਼ਸਤਰ ਸਜਾਈ ਬੈਠੇ ਸਨ ਅਤੇ ਦੂਸਰੇ ਪਾਸੇ ਬੜੇ ਬੜੇ ਵਿਦਵਾਨ, ਕਵੀ ਗੁਣੀ ਤੇ ਗਿਆਨੀ ਸਜ ਰਹੇ ਸਨ। ਸਾਮ੍ਹਣੇ ਕੀਰਤਨੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਸ਼ੀ ਬਾਣੀ ਦਾ ਕੀਰਤਨ ਕਰ ਰਹੇ ਸਨ।

ਭਾਈ ਗੁਜਰ ਵੀ ਬੈਠ ਕੇ ਪਹਿਲੇ ਕੀਰਤਨ ਸੁਣਦਾ ਰਿਹਾ ਅਤੇ ਜਦ ਕੀਰਤਨ ਸਮਾਪਤ ਹੋਇਆ ਤਾਂ ਉਠ ਕੇ ਕਲਗੀਆਂ ਵਾਲੇ ਦੀ ਸੇਵਾ ਵਿਚ ਆਪਣੀ ਢਾਲ ਪੇਸ਼ ਕੀਤੀ।

ਗੁਰੂ ਸਾਹਿਬ ਨੇ ਢਾਲ ਨੂੰ ਦੇਖਿਆ ਅਤੇ ਆਖਣ ਲੱਗੇ ਕਿ ਢਾਲ ਤਾਂ ਬੜੀ ਚੰਗੀ ਹੈ। ਇਹ ਕਹਿ ਕੇ ਗੁਰੂ ਜੀ ਨੇ ਆਪਣੇ ਇਕ ਪਾਸੇ ਬੈਠੇ ਸਿੰਘ ਸੂਰਮਿਆਂ ਨੂੰ ਕਿਹਾ ਕਿ ਦੇਖੋ ਕੈਸੀ ਅੱਛੀ ਢਾਲ ਹੈ। ਸਾਰੇ ਸੂਰਮਿਆਂ ਨੇ ਢਾਲ ਨੂੰ ਦੇਖਿਆ। ਢਾਲ ਸੱਚੀਂ ਮੁਚੀਂ ਬੜੀ ਚੰਗੀ ਸੀ, ਕਈ ਧਾਤਾਂ ਨੂੰ ਮਿਲਾ ਕੇ ਬਣਾਈ ਗਈ ਸੀ, ਵਜ਼ਨ ਵਿਚ ਵੀ ਕਾਫੀ ਹਲਕੀ ਸੀ ਅਤੇ ਪੱਕੀ ਵੀ ਬੜੀ ਸੀ। ਸਾਰੇ ਪਾਸੇ ਢਾਲ ਦੀ ਸਿਫਤ ਹੋ ਰਹੀ ਸੀ ਅਤੇ ਸਭ ਢਾਲ ਨੂੰ ਹੱਥੋਂ ਹਥੀ ਫੜ ਫੜ ਕੇ ਦੇਖ ਰਹੇ ਅਤੇ ਪ੍ਰਸੰਨ ਹੋ ਕੇ ਆਖ ਰਹੇ ਸਨ 'ਵਾਹ ਭਾਈ ਗੁਜਰ ਜੀ ਆਪ ਧੰਨ ਹੋ, ਕੈਸੀ ਢਾਲ ਬਣਾਈ ਹੈ।'

ਜੇਕਰ ਭਾਈ ਗੁਜਰ ਸਿਆਣਾ ਹੁੰਦਾ ਤਾਂ ਆਪਣੀ ਬਣਾਈ ਢਾਲ ਦੀ ਇਤਨੀ ਸਿਫਤ ਹੁੰਦੀ ਦੇਖ ਕੇ ਵਾਹਿਗੁਰੂ ਦਾ ਸੁਕਰ ਕਰਦਾ ਅਤੇ ਆਖਦਾ ਕਿ 'ਵਾਹਿਗੁਰੂ ਤੂੰ ਧੰਨ ਹੈਂ ਜਿਸ ਨੇ ਮੈਥੋਂ ਐਸੀ ਅੱਛੀ ਢਾਲ ਬਣਵਾਈ ਜੋ ਅੱਜ ਗੁਰੂ ਸਾਹਿਬ ਦੇ ਪਸੰਦ ਆ ਗਈ ਹੈ ਅਤੇ ਜਿਸ ਦੀ ਸਾਰਿਆਂ ਸੂਰਮਿਆਂ, ਯੋਧਿਆਂ ਨੇ ਇਤਨੀ ਸਿਫਤ ਕੀਤੀ ਹੈ।' ਪਰ ਭਾਈ ਗੁਜਰ ਨੂੰ ਉਸ ਵੇਲੇ ਬਜਾਏ ਵਾਹਿਗੁਰੂ ਦੇ ਸ਼ੁਕਰ ਕਰਨ ਦੇ, ਅਭਿਮਾਨ ਆ ਗਿਆ ਅਤੇ ਅਭਿਮਾਨ ਵਿਚ ਆ ਕੇ ਗੁਰੂ ਜੀ ਵਲ ਮੂੰਹ ਕਰਕੇ ਆਖਣ ਲੱਗਾ, "ਮਹਾਰਾਜ! ਇਹ ਢਾਲ ਐਸੀ ਪੱਕੀ ਹੈ ਕਿ ਐਥੇ ਬੈਠਾ ਕੋਈ ਵੀ ਇਸ ਵਿਚੋਂ ਗੋਲੀ ਨਹੀਂ ਲੰਘਾ ਸਕਦਾ, ਐਥੇ ਬੈਠੇ ਕਿਸੇ ਦੀ ਮਜਾਲ ਨਹੀਂ ਕਿ ਮੇਰੀ ਬਣਾਈ ਹੋਈ ਢਾਲ ਵਿਚੋਂ ਗੋਲੀ ਲੰਘਾ ਕੇ ਵਿਖਾਵੇ। ਆਪ ਖੁਦ ਵੀ ਅਜ਼ਮਾ ਕੇ ਦੇਖ ਸਕਦੇ ਹੋ।"

ਸ੍ਰੀ ਗੁਰੂ ਜੀ ਭਾਵੇਂ ਗੁਜਰ ਦੀ ਬਣਾਈ ਢਾਲ ਨੂੰ ਚੰਗਾ



ਸਮਝਦੇ ਸਨ ਪਰ ਉਸ ਦੇ ਉਤਲੇ ਹੰਕਾਰ ਭਰੇ ਬ੍ਰਚਨ ਗੁਰੂ ਸਾਹਿਬ ਨੂੰ ਪਸੰਦ ਨਾ ਆਏ। ਇਨ੍ਹਾਂ ਬਚਨਾਂ ਤੋਂ ਸਿੱਖ ਦਾ ਹੰਕਾਰ ਤੇ ਅਭਿਮਾਨ ਪ੍ਰਗਟ ਹੁੰਦਾ ਸੀ ਜੋ ਕਿ ਗੁਰੂ ਘਰ ਵਿਚ ਵਿਵਰਜਿਤ ਸੀ। ਇਸ ਲਈ ਗੁਰੂ ਸਾਹਿਬ ਨੇ ਭਾਈ ਗੁਜਰ ਨੂੰ ਆਖਿਆ ਕਿ ਤੇਰੀ ਢਾਲ ਬੜੀ ਚੰਗੀ ਅਤੇ ਸ਼ਲਾਘਾਯੋਗ ਹੈ ਪਰ ਜੇਕਰ ਤੇਰਾ ਇਹ ਦਾਅਵਾ ਹੈ ਕਿ ਤੇਰੀ ਬਣਾਈ ਢਾਲ ਵਿਚੋਂ ਏਥੇ ਕੋਈ ਵੀ ਗੋਲੀ ਪਾਰ ਨਹੀਂ ਕਰ ਸਕਦਾ ਤਾਂ ਕੱਲ੍ਹ ਤੇਰੀ ਢਾਲ ਵਿਚੋਂ ਅਸੀਂ ਆਪ ਗੋਲੀ ਪਾਰ ਕਰਕੇ ਦਿਖਾਵਾਂਗੇ। ਇਹ ਸੁਣ ਕੇ ਵੀ ਭਾਈ ਗੁਜਰ ਨੂੰ ਆਪਣੀ ਗਲਤੀ ਦਾ ਖਿਆਲ ਨਾ ਆਇਆ ਅਤੇ ਉਸੇ ਤਰ੍ਹਾਂ ਅਭਿਮਾਨ ਵਿਚ ਆ ਕੇ ਆਖਿਆ, "ਮੈਨੂੰ ਮਨਜ਼ੂਰ ਹੈ। ਮੇਰਾ ਦਾਅਵਾ ਹੈ ਕਿ ਮੇਰੇ ਹੱਥਾਂ ਦੀ ਬਣਾਈ ਢਾਲ ਵਿਚੋਂ ਕੋਈ ਵੀ ਗੋਲੀ ਪਾਰ ਨਹੀਂ ਕਰ ਸਕਦਾ। ਆਪ ਮੇਰੀ ਢਾਲ ਨੂੰ ਇਕ ਵਾਰੀ ਨਹੀਂ, ਸੌ ਵਾਰੀ ਅਜ਼ਮਾ ਕੇ ਦੇਖੋ, ਇਸ ਵਿਚੋਂ ਆਪ ਵੀ ਗੋਲੀ ਪਾਰ ਨਹੀਂ ਕਰ ਸਕੋਗੇ।"

ਦੀਵਾਨ ਸਮਾਪਤ ਹੋ ਗਿਆ। ਭਾਈ ਗੁਜਰ ਨੂੰ ਇਕ ਬੁੱਢੇ ਤੇ ਗੁਰੂ ਸਵਾਰੇ ਸਿੱਖ ਨੇ ਇਕ ਪਾਸੇ ਲੈ ਜਾ ਕੇ ਆਖਿਆ, "ਤੂੰ ਅੱਜ ਬੜੀ ਭੁੱਲ ਕੀਤੀ ਹੈ। ਤੈਨੂੰ ਢਾਲ ਦੀ ਪਕਿਆਈ ਸਬੰਧੀ ਐਡਾ ਦਾਅਵਾ ਨਹੀਂ ਸੀ ਕਰਨਾ ਚਾਹੀਦਾ। ਆਮ ਸਿੰਘਾਂ ਵਾਸਤੇ ਹੋ ਸਕਦਾ ਹੈ ਕਿ ਤੇਰੀ ਢਾਲ ਵਿਚੋਂ ਗੋਲੀ ਪਾਰ ਕਰਨੀ ਮੁਸ਼ਕਲ ਹੋਵੇ, ਪਰ ਗੁਰੂ ਸਾਹਿਬ ਵਾਸਤੇ, ਜਿਨ੍ਹਾਂ ਦੀ ਆਤਮਕ ਦ੍ਰਿਸ਼ਟੀ ਅੱਗੇ ਕੋਈ ਚੀਜ਼ ਵੀ ਮੁਸ਼ਕਲ ਨਹੀਂ ਤੇਰੀ ਢਾਲ ਨੂੰ ਗੋਲੀ ਨਾਲ ਵਿੰਨ੍ਹ ਕੇ ਛਾਨਣੀ ਬਣਾ ਦੇਣਾ ਵੀ ਆਸਾਨ ਹੈ।"

ਭਾਈ ਗੁਜਰ ਨੇ ਆਖਿਆ, "ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਅਗਰ ਢਾਲ ਸੱਚੀ ਮੁਚੀਂ ਪੱਕੀ ਹੈ, ਤਾਂ ਉਹ ਸਿੱਖ ਅਤੇ ਗੁਰੂ ਸਭ ਲਈ ਹੀ ਪੱਕੀ ਹੈ। ਗੁਰੂ ਸਾਹਿਬ ਦੀਆਂ ਗੋਲੀਆਂ ਅਤੇ ਆਮ ਸਿੰਘਾਂ ਦੀਆਂ ਗੋਲੀਆਂ ਵਿਚ ਕੀ ਫਰਕ ਹੋ ਸਕਦਾ ਹੈ?"

ਗੁਰਸਿੱਖ - ਭਾਈ ਗੁਜਰ, ਇਹੋ ਹੀ ਤੇਰੀ ਭੁੱਲ ਹੈ। ਤੂੰ ਗੁਰੂ ਸਾਹਿਬ ਦੇ ਹੱਥ ਵਿਚ ਕੱਲ੍ਹ ਫੜੀ ਜਾਣ ਵਾਲੀ ਬੰਦੂਕ ਅਤੇ ਆਮ ਸਿੰਗਾਂ ਦੀਆਂ ਬੰਦੂਕਾਂ ਵਿਚ ਕੋਈ ਫਰਕ ਨਹੀਂ ਸਮਝਦਾ? ਏਹੋ ਤੇਰੀ ਨਜ਼ਰ ਦਾ ਭੁਲੇਖਾ ਹੈ ਅਤੇ ਏਹੋ ਤੇਰੀ ਗਲਤੀ ਹੈ। ਇਹ ਗਲਤੀ ਕੱਲ੍ਹ ਦਰੁੱਸਤ ਤਾਂ ਹੋ ਜਾਣੀ ਹੈ, ਪਰ ਤੇਰੀ ਡਾਹਢੀ ਬੇਇਜ਼ਤੀ ਕਰਵਾ ਕੇ, ਜੋ ਤੇਰੀ ਗਲਤੀ ਦਰੁੱਸਤ ਹੋਈ ਤਾਂ ਕੀ ਫਾਇਦਾ? ਆਇਆ ਤਾਂ ਸੀ ਤੂੰ ਗੁਰੂ ਸਾਹਿਬ ਦੀ ਖੁਸ਼ੀ ਹਾਸਲ ਕਰਨ, ਪਰ ਹੁਣ ਗੁਰੂ ਸਾਹਿਬ ਨਾਲ ਹੀ ਮੁਕਾਬਲਾ ਲਾ ਬੈਠਾ ਹੈਂ, ਇਸ ਲਈ ਪਰਤੇਂਗਾ ਇਥੋਂ ਡਾਹਢਾ ਬੇਇਜ਼ਤ ਹੋ ਕੇ।

ਭਾਈ ਗੁਜਰ - "ਕੀ ਗੁਰੂ ਸਾਹਿਬ ਨੇ ਕੱਲ੍ਹ ਜਿਸ ਬੰਦੂਕ ਦੀ ਗੋਲੀ ਮੇਰੀ ਢਾਲ ਵਿਚੋਂ ਪਾਰ ਕਰਨ ਦੀ ਕੋਸ਼ਿਸ਼ ਕਰਨੀ ਹੈ, ਉਹ ਬੰਦੂਕ ਕੋਈ ਖਾਸ ਬੰਦੂਕ ਹੋਵੇਗੀ?"

ਗੁਰਸਿੱਖ - "ਨਹੀਂ, ਬੰਦੂਕ ਤਾਂ ਉਹ ਖਾਸ ਨਹੀਂ ਹੋਵੇਗੀ ਪਰ ਉਸ ਬੰਦੂਕ ਨੂੰ ਜਿਸ ਨੇ ਚਲਾਣਾ ਹੈ, ਉਸ ਦੀ ਨਜ਼ਰ ਖਾਸ ਹੋਵੇਗੀ। ਸਿੰਘਾਂ ਦੀ ਨਜ਼ਰ ਅਤੇ ਗੁਰੂ ਜੀ ਦੀ ਨਜ਼ਰ ਵਿਚ ਬੜਾ ਫਰਕ ਹੈ। ਆਮ ਸਿੰਘਾਂ ਨੂੰ ਤੇਰੀ ਢਾਲ ਹੀ ਨਜ਼ਰ ਆਉਂਦੀ ਹੈ ਪਰ ਗੁਰੂ ਜੀ ਨੂੰ ਤੇਰੀ ਢਾਲ ਦੇ ਪਿਛੇ ਤੇਰਾ ਮਨ ਅਤੇ ਉਸ ਮਨ ਵਿਚ ਭਰਿਆ ਤੇਰਾ ਅਗਿਆਨ ਨਜ਼ਰ ਆਉਂਦਾ ਹੈ। ਗੁਰੂ ਜੀ ਦੀ ਨਜ਼ਰ ਨੂੰ ਤੇਰੀ ਢਾਲ ਅੰਦਰ ਜੋ ਤੱਤ ਹਨ ਅਤੇ ਉਨ੍ਹਾਂ ਤੱਤਾਂ ਨੂੰ ਇਕੱਠਿਆਂ ਰੱਖਣ ਦਾ ਜੋ ਭੇਦ ਹੈ, ਉਸ ਭੇਦ ਦਾ ਪਤਾ ਹੈ। ਗੁਰੂ ਜੀ ਦੀ ਨਜ਼ਰ ਨੂੰ ਪਤਾ ਹੈ ਕਿ ਇਸ ਦ੍ਰਿਸ਼ਟਮਾਨ ਸੰਸਾਰ ਨੂੰ ਜਿਸ ਨਜ਼ਰ ਨਾਲ ਦੇਖੀਏ ਉਸੇ ਤਰ੍ਹਾਂ ਦਾ ਇਹ ਭਾਸਣ ਲਗ ਜਾਂਦਾ ਹੈ। ਗੁਰੂ ਜੀ ਦੀ ਨਜ਼ਰ ਨੂੰ ਇਹ ਵੀ ਪਤਾ ਹੈ ਕਿ ਇਸ ਸੰਸਾਰ ਵਿਚ ਠੋਸ ਮਾਦੇ ਦੀ ਬਣੀ ਕੋਈ ਚੀਜ਼ ਨਹੀਂ। ਸਗੋਂ ਇਹ ਇਕ ਮਨ ਤੋਂ ਪੈਦਾ ਹੋਈ, ਇਕ ਖ਼ਿਆਲੀ ਜਾਂ ਸੁਫਨੇ ਦੀ ਰਚਨਾ ਹੈ, ਜਿਸ ਵਿਚ ਕੋਈ ਚੀਜ਼ ਪੱਕੀ ਅਤੇ 'ਸਤਿ' ਨਹੀਂ। ਜੇ ਸਾਰੀ



ਸੰਸਾਰ ਰਚਨਾ ਸੱਚੀ ਨਹੀਂ ਸਗੋਂ ਮਿਥਿਆ ਹੈ, ਤਾਂ ਤੂੰ ਦੱਸ, ਇਸ ਮਿਥਿਆ ਸੰਸਾਰ ਵਿਚ ਤੇਰੀ ਢਾਲ ਕਿਸ ਤਰ੍ਹਾਂ ਅਟੁੱਟ ਜਾਂ ਅਬਿਨਾਸ਼ੀ ਹੋ ਸਕਦੀ ਹੈ? ਗੁਰੂ ਜੀ ਦੀ ਆਤਮਕ ਨਜ਼ਰ ਨੂੰ ਜਗਤ ਦਾ ਸਾਰਾ ਪਸਾਰਾ ਅਸਤਿ ਅਤੇ ਸੁਫਨੇ ਦੀ ਰਚਨਾ ਪਿਆ ਭਾਸਦਾ ਹੈ, ਉਸ ਅਸਤਿ ਰਚਨਾ ਵਿਚ ਤੇਰੀ ਬਣਾਈ ਹੋਈ ਢਾਲ ਦੀ ਵੀ ਕੋਈ ਪੱਕੀ ਹਸਤੀ ਨਹੀਂ। ਗੁਰੂ ਸਾਹਿਬ ਦੀ ਨਜ਼ਰ ਨੂੰ ਤੇਰੀ ਬਣਾਈ ਹੋਈ ਢਾਲ ਦੀ ਅਸਲੀਅਤ ਦਾ ਪਤਾ ਹੈ ਅਤੇ ਉਹ ਅਸਲੀਅਤ ਇਹ ਹੈ ਕਿ ਨਾਸਵੰਦ ਅਤੇ ਇਕ ਛਿੰਨ ਭਰ ਆਪਣੀ ਅਵਸਥਾ ਵਿਚ ਕਾਇਮ ਨਾ ਰਹਿਣ ਵਾਲੇ ਜਗਤ ਵਿਚ ਤੇਰੀ ਢਾਲ ਵੀ ਕੱਚੀ ਅਤੇ ਨਾਸ਼ਵੰਦ ਚੀਜ਼ ਹੈ। ਤੇਰੀ ਢਾਲਦੇ ਜੋ ਜ਼ੱਰੇ ਜਾਂ ਪ੍ਰਮਾਣੂ ਅੱਜ ਤੈਨੂੰ ਆਪਸ ਵਿਚ ਬੜੀ ਪਕਿਆਈ ਨਾਲ ਜੁੜੇ ਹੋਏ ਨਜ਼ਰ ਆਉਂਦੇ ਹਨ, ਅਸਲ ਵਿਚ ਸਚਿਆਈ ਇਹ ਹੈ ਕਿ ਜਦ ਤੋਂ ਉਹ ਪ੍ਰਮਾਣੂ ਤੇਰੀ ਹਿਕਮਤ ਜਾਂ ਕਾਰੀਗਰੀ ਨਾਲ ਇਕੱਠੇ ਹੋਏ ਹਨ ਓਦੋਂ ਤੋਂ ਹੀ ਫੇਰ ਵੱਖੋ ਵੱਖ ਹੋਣਾ ਲੋਚ ਰਹੇ ਹਨ। ਤੇਰੀ ਢਾਲ ਦੇ ਪ੍ਰਮਾਣੂਆਂ ਨੇ ਮੁੜ ਵੱਖੋ ਵੱਖ ਹੋ ਜਾਣ ਦੀ ਕੋਸ਼ਿਸ਼ ਤਦ ਤਕ ਨਹੀਂ ਛੱਡਣੀ ਜਦ ਤਕ ਇਹ ਮੁੜ ਵੱਖੋ ਵੱਖ ਨਾ ਹੋ ਜਾਣ। ਇਨ੍ਹਾਂ ਪ੍ਰਮਾਣੂਆਂ ਨੂੰ ਮੁੜ ਵੱਖੋ ਵੱਖ ਹੋਣ ਵਿਚ ਭਾਵੇਂ ਦੱਸ ਸਾਲ ਲਗਣ ਭਾਵੇਂ ਦਸ ਹਜ਼ਾਰ ਸਾਲ ਲੱਗਣ ਇਨ੍ਹਾਂ ਨੂੰ ਸਮੇਂ ਦੀ ਪ੍ਰਵਾਹ ਨਹੀਂ। ਇਹ ਇਕ ਦਿਨ ਖੇਰੂੰ-ਖੇਰੂੰ ਹੋ ਕੇ ਹੀ ਰਹਿਣਗੇ। ਪਰ ਜਿਸ ਤਰ੍ਹਾਂ ਤੇਰੀ ਹਿਕਮਤ ਜਾਂ ਕਾਰੀਗਰੀ ਨੇ ਇਕ ਵਾਰੀ ਇਨ੍ਹਾਂ ਪ੍ਰਮਾਣੂਆਂ ਨੂੰ ਚੰਗੀ ਤਗੜੀ ਪਕੜ ਵਿਚ ਇਕੱਠਿਆਂ ਬੰਨ੍ਹ ਦਿਤਾ ਹੈ, ਉਸੇ ਤਰ੍ਹਾਂ ਤੇਰੇ ਨਾਲੋਂ ਵਡੇਰਾ ਕਾਰੀਗਰ ਅਤੇ ਤੇਰੇ ਨਾਲੋਂ ਵੱਡਾ ਗਿਆਨਵਾਨ ਆਪਣੀ ਹਿਕਮਤ ਜਾਂ ਕਾਰੀਗਰੀ ਨਾਲ ਤੇਰੀ ਢਾਲ ਦੇ ਪ੍ਰਮਾਣੂਆਂ ਨੂੰ ਆਪਣੇ ਕੁਦਰਤੀ ਸਮੇਂ ਤੋਂ ਪਹਿਲੋਂ ਵੀ ਢਿਲਿਆਂ ਜਾਂ ਕਮਜ਼ੋਰ ਕਰਕੇ ਉਨ੍ਹਾਂ ਵਿਚੋਂ ਬੰਦੂਕ ਦੀ ਗੋਲੀ ਪਾਰ

ਕਰ ਸਕਦਾ ਹੈ। ਦੇਖ, ਜਿਵੇਂ ਤੈਨੂੰ ਹਥਿਆਰ ਬਨਾਣ ਦਾ ਇਲਮ ਆਉਂਦਾ ਹੈ ਅਤੇ ਤੇਰੀ ਹਥਿਆਰਾਂ ਸਬੰਧੀ ਨਜ਼ਰ ਦੂਸਰਿਆਂ ਨਾਲੋਂ ਵਧੇਰੇ ਇਤਬਾਰਯੋਗ ਹੈ, ਇਸੇ ਤਰ੍ਹਾਂ ਸ੍ਰੀ ਦਸ਼ਮੇਸ਼ ਜੀ ਨੂੰ ਇਨਸਾਨ ਦੀ ਅਤੇ ਇਸ ਜਗਤ ਦੀ ਅਸਲੀਅਤ ਦਾ ਤੈਥੋਂ, ਮੈਥੋਂ ਅਤੇ ਸਾਡੇ ਸਾਰਿਆਂ ਨਾਲੋਂ ਬਹੁਤ ਵਧੇਰੇ ਗਿਆਨ ਹੈ। ਇਸ ਗਿਆਨ ਦੀ ਰੋਸ਼ਨੀ ਵਿਚ ਜਦ ਗੁਰੂ ਸਾਹਿਬ ਨੇ ਤੇਰੀ ਢਾਲ ਵਲ ਤੱਕ ਕੇ ਬੰਦੂਕ ਚਲਾਈ ਤਾਂ ਗੋਲੀ ਨੇ ਜ਼ਰੂਰ ਢਾਲ ਵਿਚੋਂ ਨਿਕਲ ਜਾਣਾ ਹੈ। ਤੂੰ ਗੁਰੂ ਸਾਹਿਬ ਨੂੰ ਇਕ ਨੌਜਵਾਨ 'ਸਰੀਰ' ਨਾ ਸਮਝ। ਸਰੀਰ ਕਰਕੇ ਅਤੇ ਉਮਰ ਕਰਕੇ ਏਥੇ ਕਈ ਗੁਰੂ ਜੀ ਤੋਂ ਵਧੇਰੀ ਉਮਰ ਅਤੇ ਮਜ਼ਬੂਤ ਸਰੀਰ ਦੇ ਸਿੰਘ ਹਨ, ਪਰ ਅਸੀਂ ਸਾਰੇ ਕਿਉਂ ਇਸ ਨੌਜਵਾਨ ਗੁਰਦੇਵ ਦੇ ਚਰਨਾਂ ਉਤੇ ਸਿਰ ਰਖਣਾ ਆਪਣਾ ਧੰਨ ਭਾਗ ਸਮਝਦੇ ਹਾਂ? ਕਿਉਂ ਇਨ੍ਹਾਂ ਦੇ ਹੁਕਮ ਅੰਦਰ ਪੁਰਜ਼ੇ ਹੋ ਕੇ ਕੱਟ ਮਰਨ ਨੂੰ ਤਿਆਰ ਰਹਿੰਦੇ ਹਾਂ? ਜਗਤ ਵਿਚ ਗਿਆਨ ਬੜੀ ਭਾਰੀ ਸ਼ਕਤੀ ਹੈ ਅਤੇ ਆਤਮਾ ਦਾ ਗਿਆਨ ਤਾਂ ਜਗਤ ਵਿਚ ਸ਼ਕਤੀਆਂ ਦੀ ਸ਼ਕਤੀ, ਇਕ ਅਦੁੱਤੀ ਅਤੇ ਮਹਾਨ ਸ਼ਕਤੀ ਹੈ। ਅਸੀਂ ਸਭ ਗੁਰੂ ਸਾਹਿਬ ਅੰਦਰ ਇਸ ਮਹਾਨ ਆਤਮਕ ਸ਼ਕਤੀ ਦੇ ਸਾਮ੍ਹਣੇ ਝੁਕਦੇ ਹਾਂ। ਅਸਲ ਵਿਚ ਅਸੀਂ ਇਸ ਮਹਾਨ ਅਤੇ ਅਦੁੱਤੀ ਸ਼ਕਤੀਆਂ ਦੀ ਸ਼ਕਤੀ ਅਕਾਲ, ਅਜੋਨੀ ਸਰਬਸ਼ਕਤੀਮਾਨ, ਚੇਤਨ ਸ਼ਕਤੀ ਦੇ ਹੀ ਸਿੱਖ ਹਾਂ। ਇਸ ਸ਼ਕਤੀ ਨੇ ਤੇਰੀ ਢਾਲ ਵਿਚੋਂ ਕੱਲ੍ਹ ਗੋਲੀ ਪਾਰ ਕਰ ਦੇਣੀ ਹੈ।"

ਜਦ ਭਾਈ ਗੁਜਰ ਨੂੰ ਨਿਸਚਾ ਹੋ ਗਿਆ ਕਿ ਮੇਰੀ ਢਾਲ ਵਿਚੋਂ ਕੱਲ੍ਹ ਗੁਰੂ ਸਾਹਿਬ ਦੀ ਗੋਲੀ ਨਿਕਲ ਜਾਣੀ ਹੈ ਤਾਂ ਹੱਥ ਜੋੜ ਕੇ ਆਖਣ ਲੱਗਾ, "ਬਾਬਾ ਜੀ, ਤਾਂ ਤੇ ਮੈਥੋਂ ਬੜੀ ਭੁੱਲ ਹੋਈ। ਤਾਂ ਤੇ ਮੈਂ ਕੱਲ੍ਹ ਜ਼ਰੂਰ ਹਾਰ ਜਾਵਾਂਗਾ। ਤਾਂ ਤੇ ਕੱਲ੍ਹ ਮੇਰੇ ਉਤੇ ਸਭ ਸਿੰਘ ਹੱਸਣਗੇ। ਮੈਂ ਐਸਾ ਨਹੀਂ ਚਾਹੁੰਦਾ। ਮੈਂ ਨਹੀਂ ਵੇਖਣਾ ਚਾਹੁੰਦਾ ਕਿ ਮੇਰੀ ਭਰੀ ਸਭਾ ਵਿਚ ਕੱਲ੍ਹ ਬੇਇਜ਼ਤੀ



ਹੋਵੇ। ਮੈਂ ਤੇ ਪ੍ਰੇਮ ਨਾਲ ਗੁਰੂ ਸਾਹਿਬ ਦੀ ਖੁਸ਼ੀ ਪ੍ਰਾਪਤ ਕਰਨ ਲਈ ਬੜੀ ਮਿਹਨਤ ਕਰਕੇ ਇਹ ਢਾਲ ਤਿਆਰ ਕੀਤੀ ਸੀ। ਮੈਨੂੰ ਕੀ ਪਤਾ ਸੀ ਕਿ ਇਸ ਢਾਲ ਕਰਕੇ ਮੇਰੇ ਸੱਚੇ ਪਾਤਸ਼ਾਹ ਨੇ ਮੇਰੇ ਉਤੇ ਨਾਰਾਜ਼ ਹੋ ਜਾਣਾ ਹੈ ਅਤੇ ਏਸੇ ਢਾਲ ਕਰਕੇ ਮੈਂ ਸਭ ਖਾਲਸੇ ਦੇ ਸਾਮ੍ਹਣੇ ਬੇਇਜ਼ਤ ਹੋਣਾ ਹੈ। ਬਾਬਾ ਜੀ, ਮੈਨੂੰ ਕੋਈ ਰਸਤਾ ਦੱਸੋ, ਮੈਨੂੰ ਗੁਰੂ ਦੇ ਵਾਸਤੇ ਕੋਈ ਵਲ ਦੱਸੋ ਜਿਸ ਨਾਲ ਕੱਲ੍ਹ ਵਾਲੇ ਦੀਵਾਨ ਵਿਚ ਮੇਰੀ ਇਜ਼ਤ ਕਾਇਮ ਰਹੇ। ਮੈਂ ਅੱਜ ਦੀਆਂ ਗੱਲਾਂ ਅਗਿਆਨਤਾ ਅਤੇ ਅਭਿਮਾਨ ਵਿਚ ਆ ਕੇ ਕੀਤੀਆਂ ਸਨ। ਮੈਨੂੰ ਬੜਾ ਪਸ਼ਚਾਤਾਪ ਹੈ। ਤੁਸੀਂ ਗੁਰਮੁਖ ਹੋ ਮੈਨੂੰ ਰਾਹ ਦੱਸੋ, ਇਸ ਆਪ ਸਹੇੜੀ ਬਿਪਤਾ ਵਿਚੋਂ ਨਿਕਲ ਸਕਣਾ ਦਾ। ਕ੍ਰਿਪਾ ਕਰਕੇ ਮੈਨੂੰ ਕੋਈ ਤਰੀਕਾ ਦੱਸੋ, ਜਿਸ ਨਾਲ ਮੇਰੀ ਢਾਲ ਵਿਚੋਂ ਕੱਲ੍ਹ ਗੁਰੂ ਸਾਹਿਬ ਦੀ ਗੋਲੀ ਨਾ ਨਿਕਲੇ।"

ਗੁਰਸਿੱਖ – "ਇਸ ਦਾ ਇਕੋ ਹੀ ਰਸਤਾ ਹੈ ਕਿ ਜਿਸ ਮਹਾਨ ਸ਼ਕਤੀ, ਅਕਾਲ ਪੁਰਖ ਨੇ ਤੇਰੀ ਢਾਲ ਵਿਚੋਂ ਗੋਲੀ ਪਾਰ ਕਰਨੀ ਹੈ, ਉਸੇ ਅੱਗੇ ਸਿਦਕ ਨਾਲ, ਭਰੋਸੇ ਨਾਲ ਅਤੇ ਨਿਰਮਾਣਤਾ ਨਾਲ ਅਰਦਾਸ ਕੀਤੀ ਜਾਵੇ। ਸੱਚੇ, ਸ਼ਰਧਾ ਭਰੇ ਅਤੇ ਨਿਰਮਾਣ ਹਿਰਦੇ ਦੀ ਅਰਦਾਸ ਹੀ ਕੇਵਲ ਤੇਰੀ ਕੱਲ੍ਹ ਦੇ ਦੀਵਾਨ ਵਿਚ ਇੱਜ਼ਤ ਕਾਇਮ ਰੱਖ ਸਕਦੀ ਹੈ। ਹੋਰ ਕੋਈ ਰਸਤਾ ਨਹੀਂ। (ਕੁਛ ਸੋਚ ਕੇ) ਸਿੱਖਾ ਜਾ, ਜਾ ਕੇ ਪੰਜਾਂ ਸਿੰਘਾਂ ਨੂੰ ਪ੍ਰੇਮ ਨਾਲ ਪ੍ਰਸ਼ਾਦ ਛਕਾ, ਜਦ ਉਹ ਪ੍ਰਸ਼ਾਦ ਛਕ ਕੇ ਪ੍ਰਸੰਨ ਹੋਣ ਤਾਂ ਉਨ੍ਹਾਂ ਕੋਲੋਂ ਵਾਹਿਗੁਰੂ ਜੀ ਅੱਗੇ ਅਰਦਾਸ ਕਰਾ।"

ਭਾਈ ਗੁਜਰ ਨੇ ਉਸ ਰਾਤ ਕਿਸੇ ਨਿਰਾਲੇ ਪ੍ਰੇਮ ਅਤੇ ਸਿਦਕ ਨਾਲ ਪੰਜ ਸਿੰਘਾਂ ਨੂੰ ਪ੍ਰਸ਼ਾਦ ਛਕਾਇਆ ਅਤੇ ਪ੍ਰਸ਼ਾਦ ਛਕਣ ਮਗਰੋਂ ਗਲ ਵਿਚ ਪੱਲਾ ਪਾ ਕੇ ਸਿੰਘਾਂ ਨੂੰ ਆਪਣੀ ਮੁਸ਼ਕਲ ਦੱਸੀ ਅਤੇ ਹੱਥ ਜੋੜ ਕੇ ਆਖਿਆ, "ਮੇਰੀ ਸਹਾਇਤਾ ਕਰੋ। ਸਿਵਾਏ ਤੁਹਾਡੀ ਅਰਦਾਸ ਦੇ ਮੇਰੀ ਕੋਈ ਸਹਾਇਤਾ ਨਹੀਂ

ਕਰ ਸਕਦਾ। ਵਾਹਿਗੁਰੂ ਜੀ ਨੂੰ ਆਖੋ ਕਿ ਕੋਈ ਐਸੀ ਗੱਲ ਕਰ ਦੇਵੇ, ਜਿਸ ਨਾਲ ਮੇਰੀ ਢਾਲ ਵਿਚੋਂ ਗੋਲੀ ਨਾ ਨਿਕਲੇ।"

ਭਾਈ ਗੁਜਰ ਦੀ ਨਿਮਰਤਾ, ਪ੍ਰੇਮ ਅਤੇ ਸਿਦਕ ਦੇਖ ਕੇ ਪੰਜਾਂ ਸਿੰਘਾਂ ਨੇ ਸੁਰਤ ਜੋੜ ਕੇ ਵਾਹਿਗੁਰੂ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਅਤੇ ਅਰਦਾਸ ਮਗਰੋਂ ਆਖਿਆ –

*ਵਾਹਿਗੁਰੂ ਜੀ ਕਾ ਖਾਲਸਾ*
*ਵਾਹਿਗੁਰੂ ਜੀ ਕੀ ਫਤਹਿ॥*

ਅਗਲੇ ਦਿਨ ਦੀਵਾਨ ਸਜ ਗਿਆ। ਬੜੇ ਬੜੇ ਸੂਰਮੇ ਇਕੱਤਰ ਹੋਏ। ਕੀਰਤਨ ਤੋਂ ਉਪਰੰਤ ਗੁਰੂ ਸਾਹਿਬ ਨੇ ਪੁਛਿਆ ਕਿ ਕੀ ਭਾਈ ਗੁਜਰ ਆਇਆ ਹੈ? ਭਾਈ ਗੁਜਰ ਨੇ ਉਠ ਕੇ ਗਲ ਵਿਚ ਪੱਲਾ ਪਾ ਕੇ ਆਖਿਆ, "ਹਜ਼ੂਰ ਹਾਜ਼ਰ ਹਾਂ। ਇਹ ਮੇਰੀ ਢਾਲ ਹਾਜ਼ਰ ਹੈ।"

ਢਾਲ ਦਾ ਨਿਸ਼ਾਨਾ ਰੱਖਿਆ ਗਿਆ, ਗੁਰੂ ਸਾਹਿਬ ਬੰਦੂਕ ਲੈ ਕੇ ਟੁਰੇ ਢਾਲ ਦਾ ਨਿਸ਼ਾਨਾ ਕਰਨ। ਬੜੇ ਬੜੇ ਸੂਰਮੇ ਉਡੀਕ ਰਹੇ ਸਨ ਕਿ ਕਦ ਗੁਰੂ ਸਾਹਿਬ ਦੀ ਗੋਲੀ ਚੱਲੇ, ਕਦ ਢਾਲ ਵਿੰਨ੍ਹੀ ਜਾਵੇ ਅਤੇ ਕਦ ਇਸ ਮੂਰਖ ਭਾਈ ਗੁਜਰ ਨੂੰ ਅਸੀਂ ਠਿੱਠ ਕਰੀਏ।

ਗੁਰੂ ਸਾਹਿਬ ਨੇ ਆਪਣੀ ਬੰਦੂਕ ਸਿੱਧੀ ਕੀਤੀ, ਮੋਢੇ ਨਾਲ ਲਾਈ ਅਤੇ ਢਾਲ ਦੀ ਸ਼ਿਸ਼ਤ ਬੰਨ੍ਹੀ, ਪਰ ਗੋਲੀ ਨਾ ਚੱਲੀ। ਗੁਰੂ ਸਾਹਿਬ ਨੇ ਫੇਰ ਸ਼ਿਸ਼ਤ ਬੰਨ੍ਹੀ, ਐਪਰ ਫਿਰ ਵੀ ਗੋਲੀ ਨਾ ਚੱਲੀ।

ਸਿੰਘਾਂ ਨੇ ਕਿਹਾ, "ਹਜ਼ੂਰ ਦੂਸਰੀ ਬੰਦੂਕ ਲਵੋ, ਇਹ ਬੰਦੂਕ ਖਰਾਬ ਹੋ ਗਈ ਹੋਵੇਗੀ।"

ਗੁਰੂ ਸਾਹਿਬ ਨੇ ਆਖਿਆ, "ਨਹੀਂ ਦੂਸਰੀ ਬੰਦੂਕ ਦੀ ਲੋੜ ਨਹੀਂ। ਭਾਈ ਗੁਜਰ ਨੂੰ ਬੁਲਾਵੋ।"

ਭਾਈ ਗੁਜਰ ਗਲ ਵਿਚ ਪੱਲਾ ਪਾਈ ਅੱਗੇ ਵਧਿਆ ਅਤੇ ਨੀਵੀਆਂ ਅੱਖਾਂ ਕਰਕੇ ਹਜ਼ੂਰ ਦੇ ਸਾਮ੍ਹਣੇ ਖਲੋ ਗਿਆ।



ਸ੍ਰੀ ਦਸ਼ਮੇਸ਼ ਨੇ ਤਦ ਪੁਛਿਆ, "ਸਿੱਖਾ, ਕੱਲ੍ਹ ਦੇ ਦੀਵਾਨ ਮਗਰੋਂ ਜਾ ਕੇ ਰਾਤੀਂ ਕੀ ਕਰਦਾ ਰਿਹਾ ਹੈਂ?

ਭਾਈ ਗੁਜਰ – "ਹਜ਼ੂਰ! ਆਪਣੀ ਭੁੱਲ ਨੂੰ ਪਸ਼ਚਾਤਾਪ ਦੇ ਅਥਰੂਆਂ ਨਾਲ ਧੋਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ। ਮੈਂ ਅਲਪੱਗ ਹਾਂ, ਸਰਬੱਗ ਨਾਲ ਮੇਰਾ ਕੀ ਮੁਕਾਬਲਾ? ਪੰਜਾਂ ਸਿੰਘਾਂ ਪਾਸੋਂ ਆਪ ਦੇ ਹੀ ਦਰ ਤੇ ਅਰਦਾਸ ਕਰਵਾਈ ਸੀ ਕਿ ਮੇਰਾ ਅਤੇ ਢਾਲ ਦਾ ਇਮਤਿਹਾਨ ਨਾ ਹੋਵੇ। ਇਮਤਿਹਾਨ ਵਿਚ ਅਸੀਂ ਦੋਵਾਂ ਨੇ ਹੀ ਕੱਚਿਆਂ ਨਿਕਲਣਾ ਹੈ।"

ਤਦ ਕਲਗੀ ਵਾਲੇ ਪਾਤਸ਼ਾਹ ਨੇ ਸਾਰੇ ਇਕੱਠੇ ਹੋਏ ਸਿੰਘਾਂ ਨੂੰ ਆਖਿਆ, "ਖਾਲਸਾ ਜੀ! ਮੈਂ ਇਸ ਢਾਲ ਨੂੰ ਨਹੀਂ ਵਿੰਨ੍ਹ ਸਕਦਾ, ਇਸ ਢਾਲ ਦੀ ਰਖਸ਼ਾ ਵਾਸਤੇ ਆਪ ਅਕਾਲ ਪੁਰਖ ਅਤੇ ਨੌਵੇਂ ਪਾਤਸ਼ਾਹੀਆਂ ਖੜ੍ਹੀਆਂ ਹਨ।"



# ਚੀਜ਼ਾਂ ਗਵਾਚਦੀਆਂ ਨਹੀਂ, ਅੱਖੋਂ ਓਹਲੇ ਹੁੰਦੀਆਂ ਹਨ

ਇਕ ਵਾਰੀ ਦੀ ਗੱਲ ਹੈ ਕਿ ਮੈਂ ਪ੍ਰਚਾਰ ਫੇਰੀ ਦੇ ਸਬੰਧ ਵਿਚ ਲਾਹੌਰ ਤੋਂ ਕਰਨਾਲ ਜਾਣਾ ਸੀ। ਗੱਡੀ ਰਾਤ ਵੇਲੇ ਚੱਲ ਕੇ ਸਵੇਰ-ਸਾਰ ਕਰਨਾਲ ਪਹੁੰਚਦੀ ਸੀ। ਵੇਲੇ ਸਿਰ ਮੈਂ ਆਪਣਾ ਬਿਸਤਰਾ ਅਤੇ ਚਮੜੇ ਦਾ ਸੂਟਕੇਸ ਚੁਕਵਾ ਕੇ ਰੇਲਵੇ ਸਟੇਸ਼ਨ ਤੇ ਪਹੁੰਚ ਗਿਆ। ਜਿਸ ਡੱਬੇ ਵਿਚ ਮੈਂ ਚੜ੍ਹਨਾ ਸੀ, ਉਸ ਵਿਚ ਅੱਗੇ ਹੀ ਬੜੀ ਭੀੜ ਸੀ, ਇਸ ਵਾਸਤੇ ਮੇਰੇ ਮੁਸਲਮਾਨ ਕੁਲੀ ਨੇ ਆਖਿਆ, "ਸਰਦਾਰ ਜੀ, ਤੁਸੀਂ ਡੱਬੇ ਦੇ ਅੰਦਰ ਚਲੇ ਜਾਵੋ ਤੇ ਮੈਂ ਬਾਰੀ ਵਿਚੋਂ ਤੁਹਾਨੂੰ ਅਸਬਾਬ ਫੜਾ ਦਿਆਂਗਾ।"

ਮੈਂ ਰੇਲ ਦੇ ਡੱਬੇ ਅੰਦਰ ਦਾਖਲ ਹੋ ਕੇ ਕੁਲੀ ਪਾਸੋਂ ਬਿਸਤਰਾ ਫੜ ਕੇ ਇਕ ਖਾਲੀ ਉਤਲੀ ਸੀਟ ਉਤੇ ਰੱਖਿਆ ਅਤੇ ਬਾਰੀ ਵਲ ਸੂਟਕੇਸ ਲੈਣ ਲਈ ਆਇਆ ਤਾਂ ਕੁਲੀ ਆਖਣ ਲੱਗਾ, "ਸਰਦਾਰ ਜੀ! ਤੁਹਾਨੂੰ ਬਿਸਤਰਾ ਫੜਾਣ ਲੱਗਿਆਂ ਮੈਂ ਸੂਟਕੇਸ ਪਲੇਟਫਾਰਮ ਤੇ ਰੱਖਿਆ ਸੀ। ਬਿਸਤਰਾ ਚੜ੍ਹਾ ਕੇ ਜਦ ਪਿਛੇ ਤੱਕਿਆ ਤਾਂ ਸੂਟਕੇਸ ਗਾਇਬ ਹੋ ਗਿਆ ਹੈ।" ਮੈਂ ਤੇ ਉਸ ਕੁਲੀ ਨੇ ਸਾਰੀ ਗੱਡੀ ਦੀ ਭਾਲ ਕੀਤੀ, ਕਿਸੇ ਖਾਨੇ ਵਿਚੋਂ ਸੂਟਕੇਸ ਨਾ ਲੱਭਾ। ਅਖੀਰ ਮੈਂ ਕੁਲੀ ਨੂੰ ਕਿਹਾ ਕਿ ਬਗੈਰ ਸੂਟਕੇਸ ਦੇ ਮੈਂ ਸਫਰ ਨਹੀਂ ਕਰ ਸਕਦਾ, ਇਸ ਲਈ ਮੇਰਾ ਬਿਸਤਰਾ ਗੱਡੀ ਤੋਂ ਉਤਾਰ ਲਵੇ। ਉਸ ਵਿਚਾਰੇ ਨੇ ਬਿਸਤਰਾ ਉਤਾਰ ਲਿਆ ਅਤੇ ਸਾਡੇ ਦੋਹਾਂ ਦੇ ਦੇਖਦਿਆਂ ਦੇਖਦਿਆਂ ਗੱਡੀ ਤੁਰ ਗਈ।



ਉਸ ਵਕਤ ਮੈਨੂੰ ਖਿਆਲ ਆਇਆ ਕਿ ਸੂਟਕੇਸ ਵਿਚ ਤਾਂ ਮੇਰੀ ਸਾਰੀ ਉਮਰ ਭਰ ਦੀ ਮਿਹਨਤ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲੀਤੇ ਨੋਟਾਂ ਦੀਆਂ ਤਿੰਨ ਕਾਪੀਆਂ ਹਨ। ਇਸ ਖਿਆਲ ਦੇ ਆਉਂਦਿਆਂ ਸਾਰ ਹੀ ਮੇਰੇ ਦਿਲ ਨੇ ਬੜਾ ਸਦਮਾ ਮਹਿਸੂਸ ਕੀਤਾ। ਨਾਲ ਹੀ ਇਹ ਖਿਆਲ ਆਇਆ ਕਿ ਮੈਂ ਤੇ ਪ੍ਰਚਾਰ ਫੇਰੀ ਤੇ ਜਾ ਰਿਹਾ ਸੀ, ਕਰਨਾਲ ਸਵੇਰੇ ਕਈ ਮਿੱਤਰਾਂ ਨੇ ਗੱਡੀ ਤੇ ਲੈਣ ਆਵਣਾ ਸੀ, ਇਸ ਸਾਰੀ ਦੁਰਘਟਨਾ ਦਾ ਕੀ ਕਾਰਣ ਹੋ ਸਕਦਾ ਸੀ? ਕੀ ਮੈਂ ਹੰਕਾਰੀ ਹੋ ਗਿਆ ਸੀ? ਕੀ ਮੈਂ ਦੰਭੀ ਹੋ ਗਿਆ ਸੀ? ਕੀ ਮੈਂ ਲੋਕਾਂ ਨੂੰ ਜੋ ਕਰਨ ਵਾਸਤੇ ਆਖਣ ਚੱਲਿਆ ਸੀ, ਉਹ ਖੁਦ ਨਹੀਂ ਸੀ ਕਰਦਾ? ਇਹ ਸਵਾਲ ਸਨ, ਜੋ ਬੜੀ ਤੇਜ਼ੀ ਨਾਲ ਮੇਰੇ ਦਿਮਾਗ ਦੇ ਸਾਮ੍ਹਣੇ ਆ ਰਹੇ ਸਨ। ਮੇਰੇ ਇਸ ਨੇਕ ਕੰਮ ਵਿਚ ਕਿਉਂ ਇਤਨਾ ਵਿਘਨ ਪਿਆ? ਵਿਘਨ ਹੀ ਨਹੀਂ, ਮੇਰੇ ਤਾਂ ਸਾਰੀ ਉਮਰ ਦੇ ਗੁਰਬਾਣੀ ਦੇ ਲੀਤੇ ਨੋਟ, ਜਿਨ੍ਹਾਂ ਨਾਲ ਤਿੰਨ ਵੱਡੀਆਂ ਵੱਡੀਆਂ ਕਾਪੀਆਂ ਭਰੀਆਂ ਹੋਈਆਂ ਸਨ, ਉਹ ਵੀ ਸਦਾ ਲਈ ਗਵਾਚ ਗਏ ਹਨ। ਇਹ ਕੀ ਹੋਇਆ? ਇਹ ਕਿਉਂ ਹੋਇਆ? ਇਹ ਸਵਾਲ ਮੇਰਾ ਦਿਲ ਰੋ ਰੋ ਕੇ ਮੈਥੋਂ ਪੁੱਛ ਰਿਹਾ ਸੀ।

ਆਤਮ ਸਾਇੰਸ ਲਹਿਰ ਦੇ ਇਕ ਪ੍ਰੇਮੀ ਸਰਦਾਰ ਸਾਧੂ ਸਿੰਘ ਜੀ ਵੀ ਸਟੇਸ਼ਨ ਤੇ ਮੈਨੂੰ ਗੱਡੀ ਚੜ੍ਹਾਣ ਆਏ ਹੋਏ ਸਨ। ਉਹ ਮੇਰੀ ਸਾਰੀ ਗੱਲ ਸੁਣ ਕੇ ਹੈਰਾਨ ਹੋਏ ਅਤੇ ਆਖਣ ਲੱਗੇ ਕਿ ਰੇਲਵੇ ਪੁਲਿਸ ਦੇ ਦਫ਼ਤਰ ਵਿਚ (ਜੋ ਕਿ ਸਟੇਸ਼ਨ ਦੇ ਉਤੇ ਹੀ ਸੀ) ਇਕ ਰੀਪੋਰਟ ਲਿਖਵਾ ਦੇਣੀ ਚਾਹੀਦੀ ਹੈ। ਉਨ੍ਹਾਂ ਦੇ ਕਹਿਣ ਉਤੇ ਅਸੀਂ ਪੁਲੀਸ ਵਿਚ ਜਾ ਕੇ ਰੀਪੋਰਟ ਲਿਖਵਾਈ। ਉਸ ਵੇਲੇ ਉਥੇ ਇਕ ਪਠਾਨ ਸਬ-ਇੰਸਪੈਕਟਰ ਬੜੇ ਖੁਲ੍ਹੇ ਸੁਭਾਵ ਵਾਲਾ ਲੱਗਾ ਹੋਇਆ ਸੀ। ਸਾਡੇ ਨਾਲ ਉਸ ਨੇ ਬੜੀ ਹਮਦਰਦੀ ਜ਼ਾਹਿਰ ਕੀਤੀ ਅਤੇ ਆਖਣ ਲੱਗਾ, "ਸਰਦਾਰ ਜੀ, ਇਹ ਸ਼ਰਾਰਤ

ਤੁਹਾਡੇ ਕੁਲੀ ਦੀ ਹੈ। ਇਨ੍ਹਾਂ ਦੀ ਬੜੀ ਭਾਰੀ ਇਕ ਗੈਂਗ (ਪਾਰਟੀ) ਹੈ। ਇਸੇ ਤਰ੍ਹਾਂ ਇਹ ਹਰ ਰੋਜ਼ ਮੁਸਾਫ਼ਰਾਂ ਨੂੰ ਲੁਟਦੇ ਹਨ। ਇਨ੍ਹਾਂ ਤੋਂ ਮੈਂ ਤੰਗ ਆ ਗਿਆ ਹਾਂ। ਇਹ ਕਹਿ ਕੇ ਉਸ ਨੇ ਸਿਪਾਹੀ ਨੂੰ ਆਖਿਆ 'ਲੈ ਜਾ ਹਵਾਲਾਤ ਵਿਚ ਇਸ ਨੂੰ, ਮੈਂ ਰੋਟੀ ਖਾ ਕੇ ਲੈਂਦਾ ਹਾਂ ਇਹਦੀ ਖਬਰ?" ਮੈਂ ਬਥੇਰਾ ਆਖਣ ਦੀ ਕੋਸ਼ਿਸ਼ ਕੀਤੀ ਕਿ ਇਹ ਕੁਲੀ ਤਾਂ ਬੇਦੋਸ਼ਾ ਹੈ, ਇਹ ਤਾਂ ਮੇਰਾ ਅਸਬਾਬ ਚੜ੍ਹਾਨ ਵਿਚ ਲੱਗਾ ਹੋਇਆ ਸੀ ਪਰ ਸਬ-ਇੰਸਪੈਕਟਰ ਨੇ ਇਕ ਨਾ ਮੰਨੀ ਤੇ ਆਖਣ ਲੱਗਾ, "ਸਰਦਾਰ ਜੀ, ਇਹੋ ਤਾਂ ਇਨ੍ਹਾਂ ਕੁਲੀਆਂ ਦੀ ਚਲਾਕੀ ਹੈ। ਮੁਸਾਫ਼ਰਾਂ ਨੂੰ ਗੱਡੀ ਦੇ ਅੰਦਰ ਵਾੜ ਦੇਂਦੇ ਹਨ। ਜੇਕਰ ਮੁਸਾਫਰ ਆਖੇ ਕਿ ਮੇਰੇ ਇਤਨੇ ਨਗ ਸਨ, ਘਟ ਕਿਉਂ ਗਏ? ਤਾਂ ਇਹ ਕੁਲੀ ਸੌ ਸੌ ਸੌਹਾਂ ਖਾ ਕੇ ਉਸ ਨੂੰ ਯਕੀਨ ਦਿਵਾਂਦੇ ਹਨ ਕਿ ਉਹ ਤਾਂ ਅਸਬਾਬ ਚੜ੍ਹਾਨ ਵਿਚ ਲੱਗੇ ਹੋਏ ਸਨ। ਉਨ੍ਹਾਂ ਨੂੰ ਕੀ ਪਤਾ ਕਿ ਬਾਕੀ ਦਾ ਅਸਬਾਬ ਕਿਥੇ ਗਿਆ? ਖੁਦਾ ਦੀ ਕਸਮ ਮੇਰਾ ਇਸ ਕੁਲੀ ਉਤੇ ਪੂਰਾ ਸ਼ੱਕ ਹੈ। ਤੁਸੀਂ ਰੀਪੋਰਟ ਲਿਖਾ ਦਿਉ ਤੇ ਘਰ ਜਾਵੋ, ਜੇ ਤਾਂ ਕਿਸੇ ਹੋਰ ਆਦਮੀ ਦੇ ਹੱਥ ਤੁਹਾਡਾ ਸੂਟਕੇਸ ਆ ਗਿਆ ਹੈ ਤਾਂ ਤੇ ਮੁੜ ਵਾਪਸ ਨਹੀਂ ਆਉਂਦਾ ਪਰ ਜੇ ਇਸ ਕੁਲੀ ਦੀ ਸ਼ਰਾਰਤ ਹੈ ਤਾਂ ਇਨਸ਼ਾ ਅੱਲਾਹ! ਇਸ ਤੋਂ ਕਢਵਾ ਕੇ ਛੱਡਾਂਗਾ। ਜੋ ਕੁਝ ਪਤਾ ਲੱਗਾ ਤਾਂ ਤੁਹਾਡੇ ਘਰ ਕਹਾ ਭੇਜਾਂਗਾ। (ਰੀਪੋਰਟ ਲਿਖਣ ਵੇਲੇ ਘਰ ਦਾ ਪਤਾ ਲਿਖਿਆ ਗਿਆ ਸੀ।)

ਮੈਂ ਤੇ ਸਰਦਾਲ ਸਾਧੂ ਸਿੰਘ ਜੀ ਵਾਪਸ ਘਰ ਨੂੰ ਟੁਰ ਪਏ। ਸਰਦਾਰ ਸਾਧੂ ਸਿੰਘ ਜੀ ਦਾ ਮਕਾਨ ਵੀ ਭਾਰਤ ਨਗਰ ਵਿਚ ਸਾਡੇ ਮਕਾਨ ਦੇ ਨਜ਼ਦੀਕ ਹੀ ਸੀ। ਤਕੜੀ ਰਾਤ ਗਏ ਜਦ ਮੈਂ ਘਰ ਪਹੁੰਚਿਆ ਤਾਂ ਮੇਰੇ ਪਿਤਾ ਜੀ ਨੇ ਸਟੇਸ਼ਨ ਤੋਂ ਵਾਪਸ ਮੁੜ ਆਉਣ ਦਾ ਕਾਰਨ ਪੁੱਛਿਆ। ਮੈਂ ਸਾਰੀ ਕਹਾਣੀ ਸੁਣਾ ਕੇ ਆਖਿਆ, "ਮੈਨੂੰ ਸੂਟਕੇਸ ਦਾ ਅਫ਼ਸੋਸ ਨਹੀਂ ਪਰ ਉਸ ਵਿਚ ਮੇਰੇ



ਹੱਥ ਦੇ ਲਿਖੇ ਗੁਰਬਾਣੀ ਦੇ ਨੋਟ ਸਨ ਜਿਨ੍ਹਾਂ ਨੂੰ ਫੇਰ ਸਾਰੀ ਉਮਰ ਕੋਸ਼ਿਸ਼ ਕਰਨ ਉਤੇ ਵੀ ਨਹੀਂ ਲਿਖ ਸਕਾਂਗਾ। ਇਨ੍ਹਾਂ ਦੇ ਗਵਾਚ ਜਾਣ ਦਾ ਮੈਨੂੰ ਸਖਤ ਅਫ਼ਸੋਸ ਹੈ। ਇਹ ਵੀ ਸਮਝ ਨਹੀਂ ਆਉਂਦੀ ਕਿ ਐਸੇ ਨੇਕ ਕੰਮ ਵਾਸਤੇ ਜਾਣ ਵਿਚ ਇਤਨਾ ਵਿਘਨ ਕਿਉਂ ਪਿਆ?

ਮੇਰੇ ਪਿਤਾ ਜੀ ਨੇ ਮੇਰੇ ਮੋਢੇ ਤੇ ਹੱਥ ਧਰ ਕੇ ਪੁਛਿਆ, "ਕੀ ਤੂੰ ਸੱਚਮੁਚ ਸਮਝਦਾ ਹੈਂ ਕਿ ਤੇਰਾ ਸੂਟਕੇਸ ਗਵਾਚ ਗਿਆ ਹੈ?"

ਮੈਂ ਕਿਹਾ, "ਜੀ ਹਾਂ, ਗਵਾਚ ਗਿਆ ਹੈ ਤਾਂ ਹੀ ਤੇ ਮੈਂ ਮੁੜ ਸਟੇਸ਼ਨ ਤੋਂ ਵਾਪਸ ਆਇਆ ਹਾਂ।"

ਪਿਤਾ ਜੀ - "ਤੇਰਾ ਇਹ ਭੁਲੇਖਾ ਹੈ। ਇਸ ਜਗਤ ਵਿਚ ਕੋਈ ਚੀਜ਼ ਨਹੀਂ ਗਵਾਚ ਸਕਦੀ, ਸਿਰਫ ਅੱਖਾਂ ਤੋਂ ਓਹਲੇ ਹੋ ਸਕਦੀ ਹੈ। ਗਵਾਚ ਕੇ ਚੀਜ਼ ਨੇ ਇਸ ਜਗਤ ਤੋਂ ਬਾਹਰ ਕਿਥੇ ਜਾਣਾ ਹੈ? ਹੈ ਕੋਈ ਥਾਂ ਉਸ ਦੇ ਜਾਣ ਲਈ?"

ਮੈਂ ਕਿਹਾ, "ਇਹ ਤਾਂ ਠੀਕ ਆਖਦੇ ਹੋ ਕਿ ਜਗਤ ਵਿਚੋਂ ਕੋਈ ਚੀਜ਼ ਗਵਾਚ ਨਹੀਂ ਸਕਦੀ। ਪਰ ਜੇ ਚੀਜ਼ ਮੇਰੀ ਨਜ਼ਰ ਤੋਂ ਓਹਲੇ ਹੋ ਗਈ ਜਿਸ ਦਾ ਕਿ ਮੈਨੂੰ ਪਤਾ ਨਹੀਂ ਕਿਥੇ ਹੈ ਅਤੇ ਮੈਨੂੰ ਕਿਸ ਤਰ੍ਹਾਂ ਮੁੜ ਮਿਲ ਸਕਦੀ ਹੈ, ਤਾਂ ਉਹ ਚੀਜ਼ ਮੇਰੇ ਭਾਣੇ ਤਾਂ ਗਵਾਚ ਹੀ ਗਈ।"

ਪਿਤਾ ਜੀ - "ਤੇਰਾ ਐਸਾ ਮੰਨ ਲੈਣਾ ਹੀ ਕਿ ਮੇਰੀ ਚੀਜ਼ ਗਵਾਚ ਗਈ ਹੈ, ਉਸ ਚੀਜ਼ ਨੂੰ ਤੇਰੀ 'ਗਵਾਚੀ ਚੀਜ਼' ਬਣਾਂਦਾ ਹੈ। ਅਸਲੀਅਤ ਵਿਚ ਕੋਈ ਚੀਜ਼ ਕਦੇ ਨਹੀਂ ਗਵਾਚਦੀ। ਫਰਜ਼ ਕਰ ਤੇਰੀ ਚੀਜ਼ ਦਸ ਮੀਲ ਉਤੇ ਪਈ ਹੋਵੇ ਪਰ ਤੇਰੀ ਅੱਖ ਨੂੰ ਅੱਧੇ ਮੀਲ ਤੋਂ ਪਰ੍ਹੇ ਨਜ਼ਰ ਨਾ ਆਵੇ ਤਾਂ ਦਸ ਮੀਲ ਤੇ ਪਈ ਚੀਜ਼ ਤੇਰੇ ਵਾਸਤੇ ਇਸ ਲਈ ਗਵਾਚੀ ਹੋਈ ਭਾਸੇਗੀ, ਕਿਉਂਕਿ ਤੇਰੀ ਨਜ਼ਰ ਦੀ ਹੱਦ ਤੋਂ ਦੂਰ ਹੈ ਪਰ ਜਿਸ ਦੀ ਅੱਖ ਦਸ ਮੀਲ

ਉਤੇ ਪਈਆਂ ਚੀਜ਼ਾਂ ਦੇਖ ਸਕੇ, ਉਸ ਦੇ ਭਾਣੇ ਤੇਰੀ ਚੀਜ਼ ਨਹੀਂ ਗਵਾਚੀ।

ਮੈਂ ਕਿਹਾ, "ਆਪ ਫਿਰ ਕੀ ਚਾਹੁੰਦੇ ਹੋ? ਮੈਨੂੰ ਤੇ ਮੇਰਾ ਸੂਟਕੇਸ ਨਹੀਂ ਦਿਸਦਾ, ਮੇਰੇ ਲਈ ਤਾਂ ਉਹ ਗਵਾਚ ਹੀ ਗਿਆ ਹੈ।"

ਪਿਤਾ ਜੀ - "ਤੇਰਾ ਸੂਟਕੇਸ ਜਿਸ ਨੂੰ ਪਿਆ ਦਿਸਦਾ ਹੈ, ਜਿਸ ਦੇ ਭਾਣੇ ਉਹ ਕਦੀ ਨਹੀਂ ਗਵਾਚਿਆ, ਉਸ ਨੂੰ ਆਖ ਵੇਖ। ਉਸ ਅੱਗੇ ਅਰਦਾਸ ਕਰ ਕਿ ਸੂਟਕੇਸ ਫੇਰ ਤੇਰੀ ਨਜ਼ਰ ਪੈਣ ਦੀ ਹੱਦ ਵਿਚ ਲੈ ਆਵੇ। ਉਹ ਸਮਰੱਥ ਹੈ, ਕਰਨ ਕਾਰਨ ਹੈ। ਆਖਣਾ ਵਾਹਿਗੁਰੂ ਜੀ ਨੂੰ ਹਰ ਥਾਂ ਤੇ ਰਮਿਆ ਹੋਇਆ, ਹਰ ਥਾਂ ਤੇ ਹਾਜ਼ਰ ਨਾਜ਼ਰ ਅਤੇ ਨਿਰਾਸ ਹੋ ਕੇ ਬੈਠ ਜਾਣਾ ਨਿੱਕੇ ਜਿਹੇ ਸੂਟਕੇਸ ਦੇ ਅੱਖੋਂ ਓਹਲੇ ਹੋ ਜਾਣ ਉਤੇ। ਸਾਡੀ ਕਹਿਣੀ ਅਤੇ ਕਰਨੀ ਵਿਚ ਕਿੱਡਾ ਫਰਕ ਹੈ ਬੇਟਾ! ਜਾਹ, ਜੋ ਮੈਂ ਤੈਨੂੰ ਆਖਿਆ ਹੈ, ਉਸ ਨੂੰ ਸੋਚਦਾ ਸੋਚਦਾ ਸੌਂ ਜਾ ਅਤੇ ਅੰਮ੍ਰਿਤ ਵੇਲੇ ਜਾਣਾ ਹੋਵੇਗਾ ਪਹਿਲੀ ਗੱਡੀ ਕਰਨਾਲ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਵਿੱਤਰ ਸੰਦੇਸ਼ ਦੇਣ ਵਾਸਤੇ।"

ਪਿਤਾ ਜੀ ਦੇ ਮੂੰਹੋਂ, ਇਹ ਅੱਖਰ ਸੁਣ ਕੇ ਮੈਨੂੰ ਕੁਝ ਹੋ ਹੀ ਗਿਆ। ਉਹ ਕੁਝ ਹੋਇਆ ਕਿ ਮੈਂ ਬਿਆਨ ਨਹੀਂ ਕਰ ਸਕਦਾ। ਉਸੇ ਵੇਲੇ ਹੋਰ ਸੂਟਕੇਸ ਤਿਆਰ ਕੀਤਾ ਅਤੇ ਫੇਰ ਸੋਚਦਾ ਸੋਚਦਾ ਸੌਂ ਗਿਆ। ਅੰਮ੍ਰਿਤ ਵੇਲੇ ਪਿਤਾ ਜੀ ਨੇ ਆਵਾਜ਼ ਮਾਰ ਕੇ ਜਗਾਇਆ ਤੇ ਆਖਿਆ, ਗੱਡੀ ਤੇ ਜਾਣ ਦਾ ਟਾਈਮ ਹੋ ਗਿਆ ਹੈ।

ਕਰਨਾਲ ਦੋ ਦਿਨ ਠਹਿਰ ਕੇ ਫੇਰ ਦਿੱਲੀ ਪਹੁੰਚਣ ਦਾ ਪ੍ਰੋਗਰਾਮ ਸੀ। ਜਦ ਦਿੱਲੀ ਵਿਖੇ ਆਪਣੇ ਮਿੱਤਰ ਸਰਦਾਰ ਗੁਰਦਿੱਤ ਸਿੰਘ ਜੀ ਮਲ੍ਹਨ ਦੇ ਮਕਾਨ ਉਤੇ ਮੈਂ ਪਹੁੰਚਿਆ ਤਾਂ ਉਨ੍ਹਾਂ ਨੇ ਮੈਨੂੰ ਇਕ ਪੋਸਟ-ਕਾਰਡ ਦਿਤਾ ਅਤੇ ਆਖਿਆ ਕਿ ਇਹ ਤੁਹਾਡੇ ਨਾਮ ਦਾ ਖ਼ਤ ਕਲ੍ਹ ਪੁੱਜਿਆ ਸੀ। ਇਹ ਪੋਸਟ ਕਾਰਡ ਮੇਰੇ ਪਿਤਾ ਜੀ ਦੇ ਹੱਥਾਂ ਦਾ ਮੇਰੇ ਵਲ ਲਿਖਿਆ ਹੋਇਆ



ਸੀ। ਇਸ ਵਿਚ ਲਿਖਿਆ ਸੀ ਕਿ ਤੇਰੇ ਸਟੇਸ਼ਨ ਵਲ ਜਾਣ ਤੋਂ ਦੱਸ ਮਿੰਟ ਪਿਛੋਂ ਰੇਲਵੇ ਪੁਲੀਸ ਦਾ ਇਕ ਸਿਪਾਹੀ ਆਇਆ ਅਤੇ ਉਸ ਨੇ ਕਿਹਾ ਕਿ ਤੁਹਾਡਾ ਸੂਟਕੇਸ ਲੱਭ ਪਿਆ ਹੈ। ਜਦ ਚਾਹੋ ਆ ਕੇ ਲੈ ਸਕਦੇ ਹੋ।

ਪਿਤਾ ਜੀ ਦੀਆਂ ਸਿਦਕ ਭਰੀਆਂ ਅਤੇ ਵਿਗਿਆਨਕ ਗੱਲਾਂ ਸੁਣ ਕੇ ਮੈਂ ਅੱਗੇ ਹੀ ਹੈਰਾਨ ਸੀ ਪਰ ਪਿਤਾ ਜੀ ਦੇ ਇਸ ਖ਼ਤ ਨੇ ਮੈਨੂੰ ਡਾਹਢਾ ਹੀ ਚਕ੍ਰਿਤ ਕਰ ਦਿਤਾ। ਮੇਰੇ ਲਈ ਵਾਹਿਗੁਰੂ ਜੀ ਦੇ ਇਹ ਨਵੇਂ ਰੰਗ ਵਿਚ ਦੀਦਾਰੇ ਸਨ। ਮੈਂ ਵਾਹਿਗੁਰੂ ਜੀ ਨੂੰ ਉਸ ਵੇਲੇ ਡਾਹਢਾ ਨੇੜੇ ਪ੍ਰਤੀਤ ਕਰ ਰਿਹਾ ਸੀ।

ਪਰ ਮਨ ਨੇ ਐਸੇ ਸ਼ੁਭ ਮੌਕੇ ਤੇ ਵੀ ਆਪਣਾ ਡੰਗ ਮਾਰਨੋਂ ਕਸਰ ਨਾ ਛੱਡੀ। ਆਖਣ ਲੱਗਾ ਇਹ ਤਾਂ ਮਾਮੂਲੀ ਗੱਲ ਸੀ। ਸਬ-ਇੰਸਪੈਕਟਰ ਨੂੰ ਤਾਂ ਉਸੇ ਵੇਲੇ ਹੀ ਸੂਟਕੇਸ ਦੇ ਮਿਲ ਜਾਣ ਦਾ ਯਕੀਨ ਸੀ। ਉਸ ਕੁਲੀ ਨੇ ਥੋੜ੍ਹੀ ਬਹੁਤ ਮਾਰ ਖਾ ਕੇ ਸੂਟਕੇਸ ਲਿਆ ਦਿਤਾ ਹੋਣਾ ਏਂ। ਇਸ ਵਿਚ ਵਾਹਿਗੁਰੂ ਦੀ ਕੀ ਵਡਿਆਈ ਹੈ? ਇਸ ਵਿਚ ਸ਼ਾਬਾਸ਼ ਤਾਂ ਸਬ-ਇੰਸਪੈਕਟਰ ਦੀ ਹੈ। ਮੈਂ ਮਨ ਨੂੰ ਆਖਿਆ ਕਿ ਭਾਵੇਂ ਇੰਸਪੈਕਟਰ ਨੇ ਸੂਟਕੇਸ ਲਭਾਇਆ ਹੋਵੇ, ਫੇਰ ਵੀ ਵਾਹਿਗੁਰੂ ਜੀ ਦਾ ਸ਼ੁਕਰ ਜ਼ਰੂਰ ਕਰਨਾ ਚਾਹੀਦਾ ਹੈ, ਜਿਸ ਨੇ ਇੰਸਪੈਕਟਰ ਨੂੰ ਠੀਕ ਸੋਝੀ ਬਖਸ਼ੀ। ਭਾਵੇਂ ਮੈਂ ਮਨ ਨੂੰ ਵਾਹਿਗੁਰੂ ਜੀ ਦਾ ਸ਼ੁਕਰ ਕਰਨ ਲਈ ਮਜ਼ਬੂਰ ਤਾਂ ਕਰ ਲਿਆ ਪਰ ਫੇਰ ਵੀ ਮੇਰਾ ਉਹ ਅਹਿਲ ਤੇ ਪੂਰਨ ਭਰੋਸਾ, ਜੋ ਪਿਤਾ ਜੀ ਦੀ ਚਿੱਠੀ ਪੜ੍ਹ ਕੇ ਮਹਿਸੂਸ ਕੀਤਾ ਸੀ, ਉਡ ਗਿਆ ਅਤੇ ਉਸ ਦੀ ਥਾਂ ਭੁਰਭੁਰਾ ਤੇ ਥੋਥਾ ਜਿਹਾ ਵਿਸ਼ਵਾਸ਼ ਰਹਿ ਗਿਆ।

ਤਿੰਨ-ਚਾਰ ਦਿਨ ਦਿੱਲੀ ਵਿਚ ਸਤਿਸੰਗ ਲਗਦਾ ਰਿਹਾ। ਉਪਰੰਤ ਜਦ ਮੈਂ ਮੁੜ ਸਟੇਸ਼ਨ ਤੇ ਪਹੁੰਚਿਆ ਤਾਂ ਉਸੇ ਵੇਲੇ ਰੇਲਵੇ ਪੁਲਿਸ ਦੇ ਦਫ਼ਤਰ ਵਿਚ ਗਿਆ। ਮੈਨੂੰ ਦੇਖਦੇ ਸਾਰ ਹੀ ਸਬ-

ਇੰਸਪੈਕਟਰ ਨੇ ਉਠ ਕੇ ਹੱਥ ਮਿਲਾਇਆ ਅਤੇ ਆਖਣ ਲੱਗਾ ਬੈਠ ਕੇ ਸੁਣੋ ਸਰਦਾਰ ਜੀ ਆਪਣੇ ਸੂਟਕੇਸ ਦੀ ਕਹਾਣੀ। ਇਸ ਵੇਲੇ ਤੱਕ ਮੈਨੂੰ ਇਹੋ ਯਕੀਨ ਸੀ ਕਿ ਮੇਰਾ ਸੂਟਕੇਸ ਕੁਲੀ ਕੋਲੋਂ ਸਬ-ਇੰਸਪੈਕਟਰ ਦੀ ਕੋਸ਼ਿਸ਼ ਨਾਲ ਮਿਲਿਆ ਹੋਣਾ ਹੈ।

ਸਬ-ਇੰਸਪੈਕਟਰ - ਖੁਦਾ ਦੀ ਕਸਮ ਸਰਦਾਰ ਜੀ, ਪੰਦਰਾਂ ਵਰ੍ਹੇ ਹੋ ਗਏ ਹਨ ਪੁਲੀਸ ਦੀ ਨੌਕਰੀ ਕਰਦਿਆਂ। ਇਸ ਜਗ੍ਹਾ ਤੇ ਵੀ ਤਿੰਨ ਸਾਲ ਤੋਂ ਹਾਂ। ਕਦੀ-ਕਦੀ ਕੋਈ ਹਿੰਦੂ ਤਾਂ ਕੋਈ ਲੱਭੀ ਚੀਜ਼ ਮੋੜ ਜਾਂਦਾ ਰਿਹਾ ਹੈ ਪਰ ਮੁਸਲਮਾਨ ਤਾਂ ਐਸਾ ਕੋਈ ਸ਼ਾਦੋ-ਨਾਦਰੀ ਹੀ ਦੇਖਿਆ ਹੋਵੇਗਾ ਜੋ ਕਿਸੇ ਦੀ ਚੀਜ਼ ਮੋੜਨ ਆਇਆ ਹੋਵੇ।

ਮੈਂ ਆਖਿਆ, "ਖਾਨ ਸਾਹਿਬ, ਆਪ ਤਾਂ ਮਖੌਲ ਵਿਚ ਬਾਤ ਨੂੰ ਲੈ ਜਾ ਰਹੇ ਹੋ, ਮੇਰੇ ਖਿਆਲ ਵਿਚ ਸਭ ਕੌਮਾਂ ਵਿਚ ਚੰਗੇ ਤੇ ਮਾੜੇ ਇਨਸਾਨ ਹੁੰਦੇ ਹਨ। ਨਾ ਸਾਰੇ ਹਿੰਦੂ-ਸਿੱਖ ਚੰਗੇ ਹਨ ਤੇ ਨਾ ਸਾਰੇ ਮੁਸਲਮਾਨ ਮਾੜੇ ਹਨ।

ਸਬ-ਇੰਸਪੈਕਟਰ - "ਸਰਦਾਰ ਜੀ, ਤੁਸੀਂ ਕਿਤਾਬੀ ਬਾਤਾਂ ਕਰਦੇ ਹੋ ਪਰ ਮੈਂ ਤਜਰਬੇ ਤੋਂ ਬਾਤ ਕਰ ਰਿਹਾ ਹਾਂ। ਮੈਂ ਹੈਰਾਨ ਹੋ ਗਿਆ ਉਸ ਮਾਮੂਲੀ ਹੈਸੀਅਤ ਦੇ ਮੁਸਲਮਾਨ ਨੂੰ ਦੇਖ ਕੇ, ਜਿਹੜਾ ਤੁਹਾਡਾ ਸੂਟਕੇਸ ਚੁੱਕੀ ਸਵੇਰੇ ਪੰਜ ਵਜੇ ਏਥੇ ਆਣ ਪਹੁੰਚਾ ਅਤੇ ਆਖਣ ਲੱਗਾ ਇਹ ਮੈਨੂੰ ਹੀ ਪਤਾ ਹੈ ਕਿ ਮੈਂ ਰਾਤ ਕਿਸ ਤਰ੍ਹਾਂ ਗੁਜ਼ਾਰੀ ਹੈ। ਖਬਰੇ ਵਿਚਾਰੇ (ਸੂਟਕੇਸ ਦੇ ਮਾਲਕ) ਨੇ ਕਿਥੇ ਜਾਣਾ ਸੀ, ਖਬਰੇ ਉਸ ਦੀਆਂ ਕੀ ਜ਼ਰੂਰੀ ਚੀਜ਼ਾਂ ਇਸ ਸੂਟਕੇਸ ਵਿਚ ਸਨ। ਇਹ ਸੂਟਕੇਸ ਮੇਰੇ ਅਸਬਾਬ ਨਾਲ ਮੇਰੇ ਕੁਲੀ ਨੇ ਗਲਤੀ ਨਾਲ ਰੱਖ ਦਿਤਾ ਅਤੇ ਮੈਨੂੰ ਇਸ ਦਾ ਪਤਾ ਬਾਗਬਾਨ ਪੁਰੇ (ਲਾਹੌਰ ਤੋਂ ਪੰਜ ਛੇ ਮੀਲ) ਜਾ ਕੇ ਲੱਗਾ। ਜਦ ਇਸ ਨੂੰ ਖੋਲ੍ਹਿਆ ਤਾਂ ਇਸ ਵਿਚੋਂ ਦੋ ਤਿੰਨ ਵਧੀਆ ਗਰਮ ਸੂਟ, ਕੁਝ ਕਿਤਾਬਾਂ ਕੁਝ ਰੁਪਏ ਅਤੇ ਇਕ ਤਸਬੀ (ਮਾਲਾ) ਨਿਕਲੀ।



ਅਸੀਂ ਬੜੇ ਪਰੇਸ਼ਾਨ ਹੋਏ। ਸਾਨੂੰ ਖਿਆਲ ਆਇਆ ਕਿ ਸਾਡੀ ਜੇਕਰ ਕੋਈ ਮਾਮੂਲੀ ਚੀਜ਼ ਗਵਾਚ ਜਾਵੇ ਤਾਂ ਕਿਤਨਾ ਅਫਸੋਸ ਹੁੰਦਾ ਹੈ ਪਰ ਏਸ ਸ਼ਖਸ ਦੀ ਪੰਜ-ਸੱਤ ਸੌ ਰੁਪਏ ਦੀ ਸ਼ੈ ਗੁੰਮ ਹੋਣ ਉਤੇ ਉਸ ਨੂੰ ਖਬਰੇ ਕਿਤਨਾ ਅਫਸੋਸ ਹੋਵੇਗਾ। ਖਬਰੇ ਇਸ ਨੇ ਸਾਰੀ ਉਮਰ ਵਿਚ ਇਹ ਕੁਝ ਪੈਦਾ ਕੀਤਾ ਹੋਵੇ। ਸ਼ਾਇਦ ਇਹ ਇਸ ਸੂਟਕੇਸ ਦੇ ਗਵਾਚਣ ਕਰਕੇ ਆਪਣਾ ਸਫਰ ਨਾ ਕਰ ਸਕਿਆ ਹੋਵੇ। ਅੱਲਾਹ ਹੀ ਜਾਣਦਾ ਹੈ ਸਾਨੂੰ ਕਿਤਨਾ ਅਫਸੋਸ ਹੋਇਆ। ਉਸ ਵੇਲੇ ਰਾਤ ਬੜੀ ਹੋ ਚੁੱਕੀ ਸੀ, ਕੋਈ ਟਾਂਗਾ ਲਾਹੌਰ ਨੂੰ ਨਹੀਂ ਸੀ ਆਉਂਦਾ। ਸਾਰੀ ਰਾਤ ਨੀਂਦਰ ਨਹੀਂ ਆਈ। ਸੱਚ ਜਾਨਣਾ ਇਹ ਪਹਿਲਾ ਟਾਂਗਾ ਹੈ, ਜੋ ਬਾਗਬਾਨ ਪੁਰੇ ਤੋਂ ਲਾਹੌਰ ਵੱਲ ਆਇਆ ਹੈ। ਕੀ ਤੁਸੀਂ ਇਸ ਸੂਟਕੇਸ ਨੂੰ ਇਸ ਦੇ ਮਾਲਕ ਤੱਕ ਪੁਚਾ ਸਕੋਗੇ? ਕੀ ਕਿਸੇ ਨੇ ਕੋਈ ਰੀਪੋਰਟ ਲਿਖਾਈ ਹੋਈ ਹੈ?

ਜਦ ਉਸ ਨੂੰ ਦੱਸਿਆ ਗਿਆ ਕਿ ਇਕ ਸਿੱਖ ਸਰਦਾਰ ਦਾ ਰਾਤ ਨੂੰ ਸੂਟਕੇਸ ਗੁੰਮ ਹੋਇਆ ਸੀ ਅਤੇ ਉਸ ਨੇ ਰੀਪੋਰਟ ਲਿਖਾਈ ਸੀ ਤਾਂ ਉਸ ਮੁਸਲਮਾਨ ਨੇ ਆਖਿਆ ਕਿ ਇਹ ਸੂਟਕੇਸ ਉਸੇ ਦਾ ਹੋਣਾ ਏ। ਸਰਦਾਰ ਸਾਹਿਬ ਨੂੰ ਮੇਰੀ ਸਲਾਮ ਆਖ ਦੇਣੀ ਅਤੇ ਇਹ ਉਨ੍ਹਾਂ ਦੀ ਅਮਾਨਤ ਉਨ੍ਹਾਂ ਨੂੰ ਵਾਪਸ ਕਰ ਦੇਣੀ।



# ਅਰਦਾਸ ਦੀਆਂ ਅਵਸਥਾਵਾਂ

## ਪਹਿਲੀ ਅਵਸਥਾ

**ਸਰੀਰਕ ਸੁਖਾਂ ਦੀ ਅਰਦਾਸ -**

ਆਮ ਆਦਮੀ ਸਰੀਰਕ ਜਾਂ ਦੁਨਿਆਵੀ ਸੁਖਾਂ ਵਾਸਤੇ ਅਰਦਾਸ ਕਰਦੇ ਹਨ। ਇਨਸਾਨ ਦੀ ਬਹੁ-ਗਿਣਤੀ ਏਸੇ ਸ਼੍ਰੇਣੀ ਵਿਚ ਆ ਜਾਂਦੀ ਹੈ। ਆਪਣੀ ਸਰੀਰਕ ਜਾਂ ਦੁਨਿਆਵੀ ਉਨਤੀ ਵਾਸਤੇ ਪ੍ਰਾਰਥਨਾ ਕਰਨੀ ਕੋਈ ਬੁਰੀ ਗੱਲ ਨਹੀਂ ਜੋ ਲੋਕ ਆਖਦੇ ਹਨ ਕਿ -

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥ ਅੰਕ - 958*

ਉਹ ਇਹ ਨਹੀਂ ਜਾਣਦੇ ਕਿ ਨਾਮ ਦੀ ਉਚਤਾ ਸਾਰੇ ਪਦਾਰਥਾਂ ਨਾਲੋਂ ਵਿਸ਼ੇਸ਼ਤਾ, ਹਰ ਕਿਸੇ ਦੀ ਸਮਝ ਵਿਚ ਆਉਣੀ ਔਖੀ ਹੈ। ਇਨਸਾਨ ਰੱਬ ਪਾਸੋਂ ਉਹ ਚੀਜ਼ ਮੰਗਦਾ ਹੈ, ਜਿਸ ਨੂੰ ਉਹ ਸਭ ਤੋਂ ਚੰਗਾ ਤੇ ਜ਼ਰੂਰੀ ਸਮਝੇ। ਜਦ ਤਕ ਨਾਮ ਨਾਲ ਪਿਆਰ, ਇਸ ਦਾ ਅਭਿਆਸ ਤੇ ਇਸ ਦੇ ਵਡਮੁੱਲੇ ਲਾਭਾਂ ਦਾ ਇਨਸਾਨ ਨੂੰ ਪਤਾ ਨਾ ਲਗ ਜਾਵੇ, ਤਦ ਤਕ ਨਾਮ ਤੋਂ ਬਿਨਾਂ ਹੋਰ ਕੁਝ ਨਾ ਮੰਗਣਾ, ਅਸੰਭਵ ਹੈ। ਹੱਥ ਜੋੜ ਕੇ, ਅੱਖਾਂ ਮੀਟ ਕੇ ਨਾਮ ਦਾਨ ਮੰਗਣਾ ਹੈ ਤੇ ਦਿਲ ਵਿਚ ਦੁਨੀਆਂ ਦੇ ਸਾਧਾਰਨ ਸੁੱਖਾਂ ਵਾਸਤੇ ਤਰਸਣਾ, ਕਿਸੇ ਪਾਸੇ ਵੀ ਪੂਰੀ ਨਹੀਂ ਪੈਣ ਦੇਂਦਾ। ਇਸ ਤਰ੍ਹਾਂ ਕਰਨਾ ਸਗੋਂ ਜ਼ਾਹਿਰਦਾਰ ਤੇ ਪਾਖੰਡੀ ਬਣਾ ਦਿੰਦਾ



ਹੈ। ਜ਼ਿੰਦਗੀ ਦੇ ਜਾਇਜ਼ ਸੁਖ, ਜਿਹਾ ਕਿ ਤੰਦਰੁਸਤੀ, ਇੱਜ਼ਤ ਦੀ ਗੁਜ਼ਰਾਨ, ਗ਼ਮਾਂ ਫਿਕਰਾਂ, ਬੀਮਾਰੀ ਤੋਂ ਆਜ਼ਾਦੀ, ਬਾਲ ਬੱਚੇ ਵਿਚ ਬੈਠਣ ਦੀ ਖੁਸ਼ੀ ਆਦਿ ਇਨਸਾਨੀ ਸਾਧਾਰਨ ਲੋੜਾਂ ਵਾਸਤੇ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਨੀ ਕੋਈ ਔਗੁਣ ਨਹੀਂ। ਭਗਤ ਗੁਰੂ, ਪੀਰ ਆਤਮਕ ਦਾਤਾਂ ਤੋਂ ਇਲਾਵਾ ਜ਼ਰੂਰੀ ਦੁਨਿਆਵੀ ਸੁੱਖ ਰੱਬ ਪਾਸੋਂ ਬਗੈਰ ਸੰਕੋਚ ਮੰਗਦੇ ਆਏ ਹਨ -

*ਕਬਯੋ ਬਾਚ ਬੇਨਤੀ॥ ਚੌਪਈ॥*
*ਹਮਰੀ ਕਰੋ ਹਾਥ ਦੈ ਰੱਛਾ॥*
*ਪੂਰਨ ਹੋਇ ਚਿਤ ਕੀ ਇੱਛਾ॥*
*ਤਵ ਚਰਨਨ ਮਨ ਰਹੇ ਹਮਾਰਾ॥*
*ਅਪਨਾ ਜਾਨ ਕਰੋ ਪ੍ਰਤਿਪਾਰਾ॥*
*ਹਮਰੇ ਦੁਸਟ ਸਭੈ ਤੁਮ ਘਾਵਹੁ॥*
*ਆਪੁ ਹਾਥ ਦੈ ਮੋਹਿ ਬਚਾਵਹੁ॥*
*ਸੁਖੀ ਬਸੈ ਮੋਰੋ ਪਰਿਵਾਰਾ॥*
*ਸੇਵਕ ਸਿਖ੍ਯ ਸਭੈ ਕਰਤਾਰਾ॥*
..............................
*ਸੇਵਕ ਸਿਖ੍ਯ ਹਮਾਰੇ ਤਾਰੀਅਹਿ॥*
*ਚੁਨਿ ਚੁਨਿ ਸਤ੍ਰੁ ਹਮਾਰੇ ਮਾਰੀਅਹਿ॥*

******

**ਧੰਨਾ ਜੀ -** *ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ*
*ਤਿਨ ਕੇ ਕਾਜ ਸਵਾਰਤਾ॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥*
*ਹਮਰਾ ਖੁਸੀ ਕਰੈ ਨਿਤ ਜੀਉ॥*

*ਪਨੀਆ[1] ਛਾਦਨੁ ਨੀਕਾ॥*
*ਅਨਾਜੁ ਮਗਉ ਸਤ ਸੀ ਕਾ॥*
*ਗਊ ਭੈਸ ਮਗਉ ਲਾਵੇਰੀ॥*
*ਇਕ ਤਾਜਨਿ[2] ਤੁਰੀ ਚੰਗੇਰੀ॥*
*ਘਰ ਕੀ ਗੀਹਨਿ[3] ਚੰਗੀ॥*
*ਜਨੁ ਧੰਨਾ ਲੇਵੈ ਮੰਗੀ॥* ਅੰਕ - 695

## ਦੂਸਰੀ ਅਵਸਥਾ

ਜਿਉਂ ਜਿਉਂ ਆਤਮਕ ਅਵਸਥਾ ਤਰੱਕੀ ਕਰਦੀ ਜਾਵੇ, ਤਿਉਂ ਤਿਉਂ ਇਨਸਾਨ ਦੀਆਂ ਖਾਹਿਸ਼ਾਂ, ਮੰਗਾਂ ਤੇਂ ਅਰਦਾਸਾਂ ਬਦਲਦੀਆਂ ਜਾਂਦੀਆਂ ਹਨ। ਉਹ ਸਰੀਰਕ ਸੁਖਾਂ ਨਾਲੋਂ ਜ਼ਿਆਦਾ ਅਨੰਦ ਆਤਮਕ ਤਰੱਕੀ ਵਿਚ ਪ੍ਰਤੀਤ ਕਰਦਾ ਹੈ। ਸਾਰੇ ਸੰਸਾਰੀ ਸੁਖ ਉਸ ਨੂੰ ਨਾਸ਼ਵੰਤ, ਆਰਜ਼ੀ ਤੇ ਫਜ਼ੂਲ ਨਜ਼ਰ ਆਉਣ ਲਗ ਜਾਂਦੇ ਹਨ, ਉਸ ਦਾ ਮਨ ਉਸ ਨੂੰ ਕਹਿਣਾ ਸ਼ੁਰੂ ਕਰ ਦੇਂਦਾ ਹੈ-

*ਕਿਆ ਮਾਗਉ ਕਿਛੁ ਥਿਰੁ ਨ ਰਹਾਈ॥* ਅੰਕ - 481

ਛੋਟਾ ਬੱਚਾ ਜਿਸ ਤਰ੍ਹਾਂ ਵਡੇਰੀ ਉਮਰ ਵਿਚ ਪਹੁੰਚ ਕੇ ਪਹਿਲੇ ਦਿਲ ਪਰਚਾਵੇ, ਖੇਲ੍ਹਾਂ ਖਿਡੌਣੇ ਭੁਲਾ ਕੇ, ਉਚੇਰੀਆਂ ਤੇ ਸਿਆਣੀਆਂ ਦਿਲਚਸਪੀਆਂ ਵਿਚ ਰੁਚੀ ਲਗਾਂਦਾ ਹੈ, ਉਸੇ ਤਰ੍ਹਾਂ ਇਸ ਅਵਸਥਾ ਦਾ ਪੁਰਸ਼, ਨਾ-ਪਾਇਦਾਰ ਦੁਨੀਆਂ ਦੇ ਆਰਜ਼ੀ ਸੁਖਾਂ ਤੋਂ ਅਸੰਤੁਸ਼ਟ ਹੋ ਜਾਂਦਾ ਹੈ। ਉਸ ਨੂੰ ਇਵੇਂ ਭਾਸਦਾ ਹੈ, ਜਿਵੇਂ ਉਸ ਨੇ ਇਹ ਖੇਡ ਬੜੇ ਚਿਰ ਖੇਡ ਲਈ ਹੈ। ਉਸ ਦੀਆਂ ਰੁਚੀਆਂ ਕਿਸੇ ਅਟੱਲ ਸੁਖ ਦੀ ਪ੍ਰਾਪਤੀ ਵਲ ਮੋੜੇ ਪਾਂਦੀਆਂ ਹਨ। ਉਸ ਦੇ ਦਿਲ ਵਿਚੋਂ ਇਹ ਅਰਦਾਸ ਨਿਕਲਦੀ ਹੈ -

1. ਜੁੱਤੀ ਤੇ ਕਪੜੇ 2. ਚੰਗੀ ਅਰਬੀ ਘੋੜੀ 3. ਘਰ ਦੀ ਇਸਤ੍ਰੀ



*ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ॥*
*ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ॥* ਅੰਕ-261

ਇਥੇ ਪਹੁੰਚ ਕੇ ਆਦਮੀ ਨੂੰ ਵਿਚਾਰ ਦਾ ਸ਼ੌਕ, ਖੋਜ ਦੀ ਇਛਿਆ ਅਤੇ ਰਹਿਨੁਮਾਈ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ। ਉਹ ਆਖਦਾ ਹੈ -

*ਮੈ ਅਜਾਨੁ ਜਨੁ ਤਰਿਬੇ ਨਾ ਜਾਨਉ ਬਾਪ ਬੀਠੁਲਾ ਬਾਹ ਦੇ॥*
ਅੰਕ - 873

ਉਸ ਦੇ ਦਿਲ ਵਿਚ ਕਿਸੇ ਅਣਡਿੱਠੇ ਆਤਮਕ ਮੰਡਲ ਵਿਚ ਪਹੁੰਚਣ ਦੀ ਰੀਝ ਉਪਜਦੀ ਹੈ, ਇਸ ਅਵਸਥਾ ਦੇ ਆਦਮੀ ਦੀ ਲੋੜ ਅਨੁਸਾਰ ਕੁਦਰਤ ਵਲੋਂ ਸਹਾਇਤਾ ਤੇ ਰਹਿਨੁਮਾਈ ਸ਼ੁਰੂ ਹੋ ਜਾਂਦੀ ਹੈ।

ਇਸ ਤੋਂ ਅੱਗੇ ਇਸ ਅਵਸਥਾ ਦਾ ਬੜਾ ਮੁਸ਼ਕਲ ਹਿੱਸਾ ਸ਼ੁਰੂ ਹੁੰਦਾ ਹੈ, ਮਨ ਨਾਲ ਬੜੀ ਕਸ਼ਮਕਸ਼ ਤੇ ਲੜਾਈ ਕਰਨੀ ਪੈਂਦੀ ਹੈ। ਮਨ ਦੇ ਪੁਰਾਣੇ ਸੁਭਾਅ, ਪੁਰਾਣੀਆਂ ਆਦਤਾਂ, ਪੁਰਾਣੇ ਖਿਆਲ ਛੱਡਣੇ ਤੇ ਨਵੀਆਂ ਆਦਤਾਂ ਪਾਣੀਆਂ ਪੈਂਦੀਆਂ ਹਨ। ਨਵੇਂ ਦ੍ਰਿਸ਼ਟੀਕੋਣ ਨਾਲ ਦੁਨੀਆਂ ਨੂੰ ਦੇਖਣਾ ਪਹਿਲੇ ਪਹਿਲ ਓਪਰਾ ਤੇ ਕਠਨ ਕੰਮ ਜਾਪਦਾ ਹੈ। ਕਦੀ ਮਨ ਆਪਣੇ ਮਗਰ ਤੋਰਨ ਦਾ ਜ਼ੋਰ ਲਗਾਂਦਾ ਹੈ, ਸਰੀਰਕ ਰਸਾਂ ਦੀ ਮਿੱਠੀ ਯਾਦ ਡੋਰੇ ਪਾ ਪਾ ਕੇ ਆਪਣੇ ਵਲ ਖਿਚਦੀ ਹੈ, ਕਦੀ ਆਤਮਾ ਦੀ ਆਵਾਜ਼ ਨਵੀਆਂ ਉਮੀਦਾਂ, ਨਵੇਂ ਇਕਰਾਰ ਕਿਸੇ ਨਵੀਂ ਦੁਨੀਆਂ ਦੇ ਸੁਫਨੇ ਦਿਖਾ ਦਿਖਾ ਕੇ ਆਪਣੇ ਵਲ ਬੁਲਾਂਦੀ ਹੈ। ਇਹ ਸਰੀਰ ਤੇ ਆਤਮਾ ਦਾ ਘੋਲ ਪਹਿਲੇ ਬੜਾ ਭਿਆਨਕ ਮਾਲੂਮ ਹੁੰਦਾ ਹੈ। ਕਈ ਵਾਰੀ ਇੰਝ ਜਾਪਦਾ ਹੈ ਕਿ ਸਰੀਰਕ ਰਸਾਂ ਦੇ ਪੰਜੇ ਤੋਂ ਛੁਟਕਾਰਾ ਨਹੀਂ ਹੋਣਾ। ਇਸ ਅਵਸਥਾ ਦੇ ਇਕ ਤਿਆਗੀ ਮਹਾਤਮਾ ਮੈਨੂੰ ਮਿਲੇ, ਮੈਂ ਪੁਛਿਆ, "ਮਹਾਰਾਜ ਕੀ ਹਾਲ ਹੈ?"

ਆਖਣ ਲੱਗੇ, "ਬੜਾ ਭੈੜਾ ਹਾਲ ਹੈ।" ਮੈਂ ਹੈਰਾਨ ਹੋ ਕੇ ਪੁਛਿਆ, "ਕੀ ਸਬੱਬ ਮਹਾਰਾਜ?" ਆਖਣ ਲੱਗੇ, "ਨਾ ਇਧਰ ਕੇ ਰਹੇ ਨਾ ਉਧਰ ਕੇ ਰਹੇ, ਦੁਨੀਆਂ ਤੇ ਇਸ ਦੇ ਪਦਾਰਥ ਚੰਗੇ ਨਹੀਂ ਲਗਦੇ, ਪਰ ਹਰੀ ਦੇ ਪਾਸੇ ਵੀ ਚਿੱਤ ਹਰ ਵਕਤ ਨਹੀਂ ਲਗਦਾ। ਕਦੀ ਮਨ ਆਪਣਾ ਪਾਣੀ ਭਰਾਂਦਾ ਹੈ, ਕਦੀ ਗੁਰਦਵਾਰੇ ਜਾ ਸੇਵਾ ਕਰਦਾ ਹਾਂ। ਰਾਤਾਂ ਭਰ ਸੋਚਦਾ ਰਹਿੰਦਾ ਹਾਂ, ਕਦੀ ਚੰਡਾਲ ਦੇ ਕੰਮ ਕਰਨੇ, ਕਦੇ ਫਕੀਰੀ ਦਾ ਦਮ ਭਰਨਾ। ਇਹ ਕੀ ਹਾਲਤ ਹੋਈ, ਅਜਬ ਕਸ਼ਮਕਸ਼ ਹੈ।

*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥*

*ਅੰਕ - 1381*

ਈਸ਼ਵਰ ਆਪਣੀ ਮੇਹਰ ਕਰੇ, ਹੋਰ ਕੋਈ ਆਸਰਾ ਨਹੀਂ। ਇਨ੍ਹਾਂ ਮਹਾਤਮਾ ਦੀ ਥੋੜ੍ਹੇ ਦਿਨ ਸੰਗਤ ਕਰਨ ਮਗਰੋਂ ਪਤਾ ਲੱਗਾ ਕਿ ਮਨ ਦੀ ਲੜਾਈ ਤੋਂ ਛੁਟਕਾਰਾ ਪਾਣ ਦੇ ਖਿਆਲ ਨਾਲ ਆਪ ਨੇ ਆਪਣੀ ਇੰਦਰੀ ਕੱਟ ਸੁਟੀ ਹੋਈ ਸੀ, ਪਰ ਮਨ ਅਜੇ ਵੀ ਸ਼ਾਂਤ ਨਹੀਂ ਸੀ।

ਕਈ ਖੋਜੀ ਇਥੇ ਪਹੁੰਚ ਕੇ ਨਿਰਾਸ ਹੋ ਜਾਂਦੇ ਹਨ ਤੇ ਖੋਜ ਛੱਡ ਦਿੰਦੇ ਹਨ। ਮੈਂ ਖੁਦ ਨਿਰਾਸਤਾ ਵਿਚ ਕਈ ਵਾਰੀ ਇਹ ਫੈਸਲਾ ਕੀਤਾ ਕਿ ਉਤਲੀਆਂ ਆਤਮਕ ਉਡਾਰੀਆਂ ਮੇਰੇ ਨਸੀਬਾਂ ਵਿਚ ਨਹੀਂ, ਮੈਂ ਨਫਸ ਦਾ ਬੰਦਾ ਹਾਂ ਤੇ ਨਫਸ ਦਾ ਬੰਦਾ ਹੀ ਰਹਾਂਗਾ। ਪਰ ਇਥੇ ਪਹੁੰਚ ਕੇ ਹੌਸਲਾ ਨਹੀਂ ਹਾਰਨਾ ਚਾਹੀਦਾ। ਬਹਾਦਰ ਆਦਮੀ ਦੇ ਸਾਮ੍ਹਣੇ ਸਭ ਮੁਸ਼ਕਲਾਂ ਧੂੰਏਂ ਵਾਂਗ ਪਤਲੀਆਂ ਹੁੰਦੀਆਂ-ਹੁੰਦੀਆਂ ਬਿਲਕੁਲ ਗਾਇਬ ਹੋ ਜਾਂਦੀਆਂ ਹਨ। ਰੱਬ ਉਤੇ ਪੂਰਨ ਭਰੋਸਾ ਰੱਖਿਆਂ, ਨਿਰਮਾਣ ਤੇ ਦਿਲੀ ਅਰਦਾਸਾਂ ਕੀਤਿਆਂ ਕੁਦਰਤ ਵਲੋਂ ਅਕਲ ਚਕ੍ਰਿਤ ਕਰਨ ਵਾਲੀ ਰਹਿਨੁਮਾਈ ਪ੍ਰਾਪਤ ਹੁੰਦੀ ਹੈ। ਅੱਜ ਬਿਲਕੁਲ ਨਿਰਾਸ ਤੇ ਨਿਰਬਲ ਹੋ ਕੇ ਬੈਠ



ਜਾਈਦਾ ਹੈ, ਕੱਲ੍ਹ ਅੰਦਰੋਂ ਫੇਰ ਉਤਸ਼ਾਹ ਦੀਆਂ ਲਹਿਰਾਂ ਠਾਠਾਂ ਮਾਰਨ ਲਗ ਜਾਂਦੀਆਂ ਹਨ। ਅਭਿਆਸੀ ਔਕੜਾਂ ਨਾਲ ਫੇਰ ਮੋਰਚਾ ਲਗਾ ਦੇਂਦਾ ਹੈ, ਫਤਹਿ ਅੱਖਾਂ ਅੱਗੇ ਫਿਰਨ ਲਗ ਜਾਂਦੀ ਹੈ। ਰੱਬ ਦੀ ਹਸਤੀ ਦਾ ਅਸਲ ਯਕੀਨ ਹੀ ਤਦ ਆਉਂਦਾ ਹੈ, ਜਦ ਉਸ ਦਾ ਸਖੀ ਤੇ ਤਗੜਾ ਹੱਥ ਆਪਣੇ ਵਿਗੜੇ ਕੰਮ ਸਵਾਰਦਾ ਪ੍ਰਤੱਖ ਦੇਖੀਏ।

## ਤਨ ਤੇ ਮਨ ਦੇ ਰੋਗ -

ਸਰੀਰਕ ਰੋਗਾਂ ਨਾਲੋਂ ਮਨ ਦੇ ਰੋਗ ਕਿਤੇ ਭਿਆਨਕ ਤੇ ਖਤਰਨਾਕ ਹੁੰਦੇ ਹਨ। ਸਰੀਰਕ ਰੋਗਾਂ ਤੋਂ ਆਦਮੀ ਖੁਦ ਛੁਟਕਾਰਾ ਪਾਉਣਾ ਚਾਹੁੰਦਾ ਹੈ, ਪਰ ਮਨ ਦੇ ਰੋਗ ਉਸ ਨੂੰ ਮਿੱਠੇ ਲਗਦੇ ਹਨ। ਉਨ੍ਹਾਂ ਤੋਂ ਤੰਗ ਆਇਆ ਹੋਇਆ ਵੀ ਉਨ੍ਹਾਂ ਨੂੰ ਨਹੀਂ ਛੱਡ ਸਕਦਾ। ਬੁਖਾਰ ਦਾ ਰੋਗੀ ਬੁਖਾਰ ਨੂੰ ਘਿਰਣਾ ਕਰਦਾ ਹੈ ਤੇ ਉਸ ਤੋਂ ਛੁਟਕਾਰਾ ਪਾਣ ਵਾਸਤੇ ਬਿਹਬਲ ਹੁੰਦਾ ਹੈ, ਪਰ ਸ਼ਰਾਬ ਪੀਣ ਵਾਲਾ ਜਾਂ ਕਾਮੀ ਪੁਰਖ ਆਪਣੇ ਐਬਾਂ ਦੇ ਬੁਰੇ ਨਤੀਜੇ ਦੇਖਦਾ ਹੋਇਆ ਵੀ ਉਨ੍ਹਾਂ ਨੂੰ ਦਿਲੋਂ ਨਹੀਂ ਛੱਡਦਾ। ਐਸੀ ਹਾਲਤ ਵਿਚ ਬੜੀ ਡੂੰਘੀਆਂ, ਤੇ ਲਗਾਤਾਰ ਅਰਦਾਸਾਂ ਦੀ ਲੋੜ ਹੁੰਦੀ ਹੈ। ਅਭਿਆਸੀ ਨਿਮਾਣਾ ਤੇ ਨਿਆਸਰਾ ਹੋ ਕੇ ਆਖਦਾ ਹੈ -

*ਕੁਚਿਲ ਕਠੋਰ ਕਪਟ ਕਾਮੀ॥*
*ਜਿਉ ਜਾਨਹਿ ਤਿਉ ਤਾਰਿ ਸੁਆਮੀ॥ ਰਹਾਉ॥*
*ਤੂ ਸਮਰਥੁ ਸਰਨਿ ਜੋਗੁ ਤੂ*
*ਰਾਖਹਿ ਅਪਨੀ ਕਲ ਧਾਰਿ॥*
*ਜਾਪ ਤਾਪ ਨੇਮ ਸੁਚਿ ਸੰਜਮ*
*ਨਾਹੀ ਇਨ ਬਿਧੇ ਛੁਟਕਾਰ॥*
*ਗਰਤ ਘੋਰ ਅੰਧ ਤੇ ਕਾਢਹੁ॥*
*ਪ੍ਰਭ ਨਾਨਕ ਨਦਰਿ ਨਿਹਾਰਿ॥* *ਅੰਕ - 1301*

*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥*
*ਅੰਕ - 882*

*ਹਾ ਹਾ ਪ੍ਰਭ ਰਾਖਿ ਲੇਹੁ॥*
*ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ*
*ਕਰਿ ਕਿਰਪਾ ਅਪੁਨਾ ਨਾਮੁ ਦੇਹੁ॥ ਅੰਕ - 675*

*ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥*
*ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ॥*
*ਅੰਕ - 206*

## ਤੀਸਰੀ ਅਵਸਥਾ

ਜਦ ਅਭਿਆਸੀ ਦੂਜੀ ਅਵਸਥਾ ਟੱਪਦਾ ਹੈ, ਤਾਂ ਮੁਦਤਾਂ ਤੋਂ ਹੋ ਰਹੀ ਰਸਾ-ਕਸ਼ੀ ਵਿਚ ਮਨ ਨੂੰ ਨਿਰਬਲ ਤੇ ਆਪਣੇ ਮਗਰ ਖਿਚਿਆਂ ਆਉਂਦਾ ਦੇਖਦਾ ਹੈ। ਅਜੀਬ ਖੁਸ਼ੀ ਪ੍ਰਤੀਤ ਹੁੰਦੀ ਹੈ, ਦੁਨੀਆਂ ਸੁਹਾਵਣੀ ਤੇ ਰਹਿਣ ਦੇ ਯੋਗ ਨਜ਼ਰ ਆਉਂਦੀ ਹੈ। ਬਾਰਿਸ਼ ਮਗਰੋਂ ਜਿਸ ਤਰ੍ਹਾਂ ਸੰਸਾਰ ਨਿਖਰਿਆ ਹੋਇਆ ਜਾਪਦਾ ਹੈ, ਅਭਿਆਸੀ ਮਨ ਨਾਲ ਹੋਏ ਘੋਰ ਯੁੱਧ ਦੇ ਮਗਰੋਂ, ਆਪਣੇ ਆਪ ਨੂੰ ਤੇ ਸਾਰੇ ਬ੍ਰਹਿਮੰਡ ਨੂੰ ਨ੍ਹਾਤਾ-ਧੋਤਾ, ਹਲਕਾ ਤੇ ਉਤਸ਼ਾਹ ਭਰਿਆ ਦੇਖਦਾ ਹੈ, ਪੂਜਾ ਪਾਠ ਸਿਮਰਨ ਅਭਿਆਸ ਵਿਚ ਦਿਲ ਵਧੇਰੇ ਲਗਦਾ ਹੈ, ਸੁਰਤ ਠਹਿਰਨੀ ਸ਼ੁਰੂ ਹੋ ਜਾਂਦੀ ਹੈ।

### ਮਨ ਦੇ ਲੁਕਵੇਂ ਹਮਲੇ -

ਇਸ ਅਵਸਥਾ ਵਿਚ ਮਨ ਅੱਗੇ ਨਾਲੋਂ ਕਮਜ਼ੋਰ ਜ਼ਰੂਰ ਹੋ ਜਾਂਦਾ ਹੈ, ਪਰ ਲੜਾਈ ਖਤਮ ਨਹੀਂ ਹੁੰਦੀ। ਕਦੀ ਕਦੀ ਅਚਨਚੇਤ ਮਨ ਤੇ ਮਨ ਦੀਆਂ ਪੁਰਾਣੀਆਂ ਵਾਸ਼ਨਾਵਾਂ ਮਨੁੱਖ ਤੇ ਗਲਬਾ ਪਾ ਜਾਂਦੀਆਂ ਹਨ। ਮਨ ਸ਼ਹਿ ਸ਼ਹਿ ਕੇ ਤੇ ਵੇਲਾ ਤਾੜ ਤਾੜ ਕੇ ਹੱਲੇ ਕਰਦਾ ਹੈ। ਇਸ ਅਵਸਥਾ ਦਾ ਅਭਿਆਸੀ



ਮਨ ਤੋਂ ਕਦੀ ਹਾਰ ਵੀ ਖਾ ਜਾਂਦਾ ਹੈ। ਪਰ ਕਿਉਂਕਿ ਮਨ ਵਿਚ ਉਹ ਪਹਿਲਾ ਅਖੜਪੁਣਾ ਕਮਜ਼ੋਰ ਹੋ ਚੁੱਕਿਆ ਹੁੰਦਾ ਹੈ, ਝੱਟ ਕਾਬੂ ਵਿਚ ਆ ਜਾਂਦਾ ਹੈ, ਗੁਰਬਾਣੀ ਦਾ ਪਾਠ ਤੇ ਦਿਲੀ ਅਰਦਾਸਾਂ ਮਨ ਨੂੰ ਫੇਰ ਬਿੱਲੀ ਵਾਂਗ ਨਿਰਬਲ ਬਣਾ ਦੇਂਦੀਆਂ ਹਨ, ਅਭਿਆਸੀ ਫੇਰ ਟਹਿਕ ਉਠਦਾ ਹੈ, ਉਤਸ਼ਾਹ ਨਾਲ ਆਤਮਿਕ ਮਾਰਗ ਤੇ ਕਦਮ ਧਰਨੇ ਸ਼ੁਰੂ ਕਰਦਾ ਹੈ। ਇਸ ਅਵਸਥਾ ਨੂੰ ਕਬੀਰ ਜੀ ਨੇ ਇੰਜ ਬਿਆਨ ਕੀਤਾ ਹੈ -

*ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥*
*ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥*
*ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥*
*ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮਾਰੀ॥*
*ਅੰਕ - 855*

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਅੰਕ - 536*

## ਚੌਥੀ ਅਵਸਥਾ

ਤੀਜੀ ਅਵਸਥਾ ਤੋਂ ਅੱਗੇ ਲੰਘਣਾ ਨਿਰੇ ਸਵਰਗ ਦੇ ਝੂਟੇ ਹਨ। ਭਾਵੇਂ ਮਨ ਦਾ ਸੁਭਾਅ ਆਖਰੀ ਮੰਜ਼ਲਾਂ ਤਕ ਵੀ ਕਿਸੇ ਨਾ ਕਿਸੇ ਸ਼ਕਲ ਵਿਚ ਕਾਇਮ ਰਹਿੰਦਾ ਹੈ, ਪਰ ਨਿਰਮਲ ਹੁੰਦਾ-ਹੁੰਦਾ ਐਸਾ ਪਵਿੱਤਰ ਹੋ ਜਾਂਦਾ ਹੈ ਕਿ ਬਜਾਏ ਕੰਡੇ ਵਾਂਗ ਚੁਭਣ ਦੇ ਇਹ ਹੁਣ ਫੁਲਾਂ ਵਾਂਗ ਕੋਮਲ, ਸੁਗੰਧੀ ਭਰਿਆ ਤੇ ਖੂਬਸੂਰਤ ਮਾਲੂਮ ਹੁੰਦਾ ਹੈ। ਜਿਥੇ ਇਹ ਹਰ ਵਕਤ ਭਟਕਦਾ, ਭੌਂਦਾ ਤੇ ਨਾਚ ਕਰਦਾ ਰਹਿੰਦਾ ਸੀ, ਉਥੇ ਉਹ ਹਰ ਵਕਤ ਸਹਿਜ ਤੇ ਟਿਕਾਓ ਵਿਚ ਰਹਿੰਦਾ ਹੈ। ਸਹਿਜ ਵਿਚੋਂ ਇਕ ਮਸਤੀ, ਜਿਸ ਨੂੰ ਗੁਰਬਾਣੀ ਵਿਚ 'ਰੰਗਣ' ਆਖਦੇ ਹਨ, ਇਸ ਨੂੰ ਹਮੇਸ਼ਾ ਖੀਵਾ ਰਖਦੀ ਹੈ -

*ਮਾਈ ਮੈ ਧਨੁ ਪਾਇਓ ਹਰਿ ਨਾਮੁ ॥*
*ਮਨੁ ਮੇਰੋ ਧਾਵਨ ਤੇ ਛੂਟਿਓ*
*ਕਰਿ ਬੈਠੋ ਬਿਸਰਾਮੁ ॥* ਅੰਕ - 1186

ਜਿਉਂ ਜਿਉਂ ਮਨ ਇਸ ਅਵਸਥਾ ਵਿਚ ਟਿਕਦਾ ਹੈ, ਇਸ ਨੂੰ ਪਰਤੀਤ ਹੁੰਦਾ ਹੈ ਕਿ ਅੱਗੇ ਵਾਂਗ ਹੁਣ ਉਹ ਇਕੱਲਾ ਨਹੀਂ, ਸਗੋਂ ਆਪਣੇ ਨਾਲ ਕਿਸੇ ਮਹਾਨ ਚੇਤਨ ਸ਼ਕਤੀ ਦੀ ਮੌਜੂਦਗੀ ਪ੍ਰਤੀਤ ਕਰਦਾ ਹੈ। ਕਦੀ ਕਦੀ ਟਿਕਾਓ ਵਿਚ ਇਸ ਸ਼ਕਤੀ ਦੇ ਨਾਲ ਜ਼ਰਾ ਛੋਹਿਆ ਅਨੰਦ ਤੇ ਰਸ ਦੀਆਂ ਝਰਨਾਟਾਂ ਸ਼ੁਰੂ ਹੋ ਜਾਂਦੀਆਂ ਹਨ। ਇਸ ਅਵਸਥਾ ਦੇ ਆਦਮੀ ਦੀ ਅਰਦਾਸ ਉਹ ਪੁਰਾਣੀ ਸਰੀਰਕ ਸੁਖਾਂ ਤੇ ਦੁਨਿਆਵੀ ਤਰੱਕੀ ਵਾਲੀ ਅਰਦਾਸ ਨਹੀਂ ਹੁੰਦੀ, ਹਰ ਵਕਤ ਦਿਲ ਬਾਗ-ਬਾਗ ਤੇ ਸ਼ਾਂਤੀ ਭਰਪੂਰ ਰਹਿੰਦਾ ਹੈ। ਏਥੇ ਅਰਦਾਸ ਸ਼ੁਕਰੀਏ ਦਾ ਰੂਪ ਹੋ ਜਾਂਦੀ ਹੈ -

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥*
ਅੰਕ - 1106

ਜ਼ਿਆਦਾ ਤੋਂ ਜ਼ਿਆਦਾ ਚਿਰ ਇਸ ਅੰਦਰਲੀ ਸ਼ਕਤੀ ਕੋਲ ਰਹਿਣ ਨੂੰ ਦਿਲ ਕਰਦਾ ਹੈ। ਜਦੋਂ ਦੇਖੋ ਇਹ ਸ਼ਕਤੀ, ਚੜ੍ਹਦੀਆਂ ਕਲਾਂ, ਪੂਰੇ ਵਿਕਾਸ ਤੇ ਬੇ-ਪ੍ਰਵਾਹੀ ਵਿਚ ਟਿਕੀ ਨਜ਼ਰ ਆਉਂਦੀ ਹੈ। ਮਨ ਮਹਿਸੂਸ ਕਰਦਾ ਹੈ ਕਿ ਇਸ ਸ਼ਕਤੀ ਦੀ ਹੀ ਆਵਾਜ਼ ਉਸ ਨੂੰ ਆਪਣੇ ਵਲ ਹਮੇਸ਼ਾਂ ਤੋਂ ਬੁਲਾਂਦੀ ਰਹੀ ਹੈ। ਇਸ ਅਵਸਥਾ ਵਾਲਾ ਸੁਭਾਗੀ ਬੰਦਾ ਆਪਣੀਆਂ ਸਾਰੀਆਂ ਮੁਸ਼ਕਲਾਂ, ਆਪਣੇ ਸਾਰੇ ਦੁਖ ਇਸ ਅਨੰਦਮਈ ਸ਼ਕਤੀ ਦੇ ਹਵਾਲੇ ਕਰਕੇ ਆਪ ਨਿਸਚਿੰਤ ਹੋ ਜਾਂਦਾ ਹੈ। ਉਸ ਨੂੰ ਹੁਣ ਇਹ ਭਰੋਸਾ ਹੁੰਦਾ ਹੈ ਕਿ ਮੈਂ ਆਪਣੀਆਂ ਕੁੱਲ ਲੜਾਈਆਂ ਤੇ ਔਕੜਾਂ ਇਸ ਮਹਾਨ ਸ਼ਕਤੀ ਦੇ ਸਹਾਰੇ ਫਤਹਿ ਕਰ ਲੈਣੀਆਂ ਹਨ। ਇਸ ਟਿਕਾਣੇ ਤੇ



ਪਹੁੰਚੇ ਹੋਏ ਅਭਿਆਸੀ ਦੀ ਅਰਦਾਸ ਹੁਣ ਕੁਝ ਹੋਰ ਹੁੰਦੀ ਹੈ -

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥*
*ਤੂੰ ਮੇਰਾ ਰਾਖਾ ਸਭਨੀ ਥਾਈ*
*ਤਾ ਭਉ ਕੇਹਾ ਕਾੜਾ ਜੀਉ ॥*
*ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥*
*ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥*
*ਤੁਝ ਬਿਨੁ ਦੂਜਾ ਅਵਰੁ ਨ ਕੋਈ*
*ਸਭੁ ਤੇਰਾ ਖੇਲੁ ਅਖਾੜਾ ਜੀਉ ॥* ਅੰਕ - 103

## ਪੰਜਵੀਂ ਅਵਸਥਾ

ਇਸ ਅਵਸਥਾ ਵਿਚ ਖੇਡਣ ਵਾਲੇ ਪੁਰਸ਼ ਨੂੰ ਯਕੀਨ ਆ ਜਾਂਦਾ ਹੈ ਕਿ ਉਸ ਦੇ ਹਰ ਵੇਲੇ ਅੰਦਰ ਰਹਿਣ ਵਾਲੀ ਚੇਤਨ ਸ਼ਕਤੀ ਉਸ ਨਾਲੋਂ ਕਿਤੇ ਸਿਆਣੀ, ਬਲਵਾਨ ਤੇ ਉਸ ਦੀ ਸੱਚੀ ਹਮਦਰਦ ਹੈ। ਇਹੋ ਸ਼ਕਤੀ ਉਸ ਦੀ ਹਮੇਸ਼ਾ ਰੱਖਿਆ ਕਰਦੀ ਹੈ ਤੇ ਉਸ ਨੂੰ ਵਧਦਾ ਫੁਲਦਾ ਦੇਖਣਾ ਚਾਹੁੰਦੀ ਰਹੀ ਹੈ। ਉਸ ਨੂੰ ਇਹ ਵੀ ਪਤਾ ਲਗ ਜਾਂਦਾ ਹੈ ਕਿ ਉਸ ਦੀਆਂ ਆਪਣੀਆਂ ਸੋਚਾਂ, ਤਦਬੀਰਾਂ, ਸਿਵਾਏ ਉਸ ਮਹਾਨ ਸ਼ਕਤੀ ਦੇ ਰਸਤੇ ਵਿਚ ਰੋੜਾ ਅਟਕਾਣ ਦੇ ਹੋਰ ਕੁਝ ਫਾਇਦਾ ਨਹੀਂ ਪੁਚਾ ਸਕਦੀਆਂ। ਇਸ ਸ਼ਕਤੀ ਦੀ ਵਡਿਆਈ ਤੇ ਸਮਰੱਥਾ ਉਤੇ ਜਦ ਪੂਰਾ ਯਕੀਨ ਹੋ ਜਾਵੇ ਤਾਂ ਅਭਿਆਸੀ ਬੇਫਿਕਰੀ ਤੇ ਬੇਖੌਫੀ ਨਾਲ ਆਖਦਾ ਹੈ -

*ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ॥*
*ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥*
ਅੰਕ - 795

ਉਹ ਸੂਲੀ ਤੇ ਚੜ੍ਹਨ ਵੇਲੇ ਵੀ ਇਸ ਮਹਾਨ ਸ਼ਕਤੀ ਨੂੰ ਆਪਣੇ ਅੰਗ ਸੰਗ ਦੇਖਦਾ ਹੈ ਤੇ ਖੁਸ਼ੀ ਨਾਲ ਆਖਦਾ ਹੈ -

*ਜੋ ਤੁਧੁ ਭਾਵੈ ਸਾਈ ਭਲੀਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥* *ਅੰਕ - 3*

ਇਸ ਅਵਸਥਾ ਦੇ ਅਖੀਰ ਅਭਿਆਸੀ ਅਰਦਾਸਾਂ ਕਰਨੀਆਂ ਛੱਡ ਦੇਂਦਾ ਹੈ ਕਿਉਂਕਿ ਉਹ ਆਪਣੇ ਦਿਲ ਦੇ ਸੂਖਸ਼ਮ ਫੁਰਨੇ ਤੋਂ ਏਸ ਮਹਾਂ-ਸ਼ਕਤੀ ਨੂੰ ਅੱਗੇ ਹੀ ਜਾਣੂ ਦੇਖਦਾ ਹੈ। ਹੁਣ ਉਹ ਆਖਦਾ ਹੈ -

*ਜਤ ਕਤ ਦੇਖਉ ਤਤ ਤਤ ਤੁਮ ਹੀ*
*ਮੋਹਿ ਇਹੁ ਬਿਸੁਆਸੁ ਹੋਇ ਆਇਓ॥*
*ਕੈ ਪਹਿ ਕਰਉ ਅਰਦਾਸਿ ਬੇਨਤੀ*
*ਜਉ ਸੁਨਤੋ ਹੈ ਰਘੁਰਾਇਓ॥* *ਅੰਕ - 205*
*ਹਰਿ ਅੰਤਰਜਾਮੀ ਸਭ ਬਿਧਿ ਜਾਣੈ*
*ਤਾ ਕਿਸੁ ਪਹਿ ਆਖਿ ਸੁਣਾਈਐ॥* *ਅੰਕ - 625*
*ਕਿਆ ਦੀਨੁ ਕਰੇ ਅਰਦਾਸਿ॥*
*ਜਉ ਸਭ ਘਟਿ ਪ੍ਰਭੂ ਨਿਵਾਸ॥* *ਅੰਕ - 1304*

## ਛੇਵੀਂ ਅਵਸਥਾ

ਉਪਾਸ਼ਨਾ ਦੀ ਆਖਰੀ ਅਵਸਥਾ ਵਿਚ ਮਾਸ਼ੂਕ, ਆਸ਼ਕ ਤੇ ਆਸ਼ਕ ਮਾਸ਼ੂਕ ਹੋ ਜਾਂਦਾ ਹੈ। ਇਸ ਅਵਸਥਾ ਵਿਚ ਉਹ ਚੇਤਨ ਸ਼ਕਤੀ ਹਰ ਵਕਤ ਆਪਣੇ ਉਪਾਸ਼ਕ ਦੀ ਨਾਜ਼ ਬਰਦਾਰੀ ਵਾਸਤੇ ਤਿਆਰ ਰਹਿੰਦੀ ਹੈ। ਉਪਾਸ਼ਕ ਦੇ ਦਿਲ ਦੇ ਜ਼ਰਾ ਜ਼ਰਾ ਫੁਰਨੇ ਵੀ ਪੂਰਨ ਹੁੰਦੇ ਹਨ।

*ਜਹ ਜਹ ਕਾਜ ਕਿਰਤਿ ਸੇਵਕ ਕੀ ਤਹ ਤਹਾ ਉਠਿ ਧਾਵੈ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥*
*ਅੰਕ - 403*



*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*
*ਅੰਕ - 1367*

*ਜਿਸ ਕਾ ਪਿਤਾ ਤੂੰ ਹੈ ਮੇਰੇ ਸੁਆਮੀ*
*ਤਿਸੁ ਬਾਰਿਕ ਭੂਖ ਕੈਸੀ॥*
*ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ*
*ਮਨਿ ਬਾਛੈ ਸੋ ਲੈਸੀ॥*
*ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ*
*ਬਾਰਿਕੁ ਮੁਖ ਮਾਂਗੈ ਸੋ ਦੇਨਾ॥*
*ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ*
*ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥* *ਅੰਕ - 1266*

ਇਸ ਅਵਸਥਾ ਵਿਚ ਅਰਦਾਸ ਆਪਣੇ ਪੂਰਨ ਦਰਜੇ ਤੇ ਪਹੁੰਚਦੀ ਹੈ, ਉਪਾਸ਼ਕ ਦੀ ਹਰ ਖਾਹਿਸ਼ 'ਘਟ ਘਟ ਕੇ ਪਟ ਪਟ ਕੀ ਜਾਨਤ' ਸ਼ਕਤੀ ਵਲੋਂ ਅਣਮੰਗਿਆਂ, ਅਣਬੋਲਿਆਂ ਖੁਦ-ਬ-ਖੁਦ ਪੂਰੀ ਹੁੰਦੀ ਹੈ।

*ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ॥* *ਅੰਕ-819*

ਏਥੇ ਪਹੁੰਚ ਕੇ ਉਪਾਸ਼ਕ ਜ਼ਿਆਦਾ ਅਰਦਾਸਾਂ ਕਰਦਾ ਹੀ ਨਹੀਂ, ਕਿਉਂਕਿ ਉਸ ਨੂੰ ਅਰਦਾਸ ਦੀ ਫਿਲਾਸਫੀ ਸਮਝ ਆ ਜਾਂਦੀ ਹੈ। ਉਸ ਨੂੰ ਪ੍ਰਤਾ ਲਗ ਜਾਂਦਾ ਹੈ ਕਿ ਅਰਦਾਸਾਂ ਤਦ ਤਕ ਹੀ ਹੁੰਦੀਆਂ ਹਨ ਜਦ ਤਕ ਕੋਈ ਊਣਤਾਈ ਹੋਵੇ। ਜਦ ਸਾਹਿਬ ਬੰਦੇ ਨੂੰ ਪੂਰਨ ਕਰ ਦੇਵੇ, ਆਪਣੇ ਵਰਗਾ ਹੀ ਬਣਾ ਲਵੇ, ਫਿਰ ਬੰਦਾ ਮੰਗੇ ਕੀ? ਚਾਹੇ ਕੀ? ਕੋਈ ਮੰਗਣ ਵਾਲੀ ਚੀਜ਼ ਨਹੀਂ ਰਹਿੰਦੀ, ਮਾਇਆ ਚਰਨਾਂ ਵਿਚ ਹਾਜ਼ਰ ਦਿਸਦੀ ਹੈ। ਮੰਗੇ ਕੌਣ? ਮੰਗਣ ਵਾਲਾ ਬਦਲ ਕੇ ਸਾਹਿਬ ਰੂਪ ਹੋ ਜਾਂਦਾ ਹੈ -

*ਹਮ ਕਿਛੁ ਨਾਹੀ ਏਕੈ ਓਹੀ॥*
*ਆਗੈ ਪਾਛੈ ਏਕੋ ਸੋਈ॥*

*ਨਾਨਕ ਗੁਰਿ ਖੋਏ ਭ੍ਰਮ ਭੰਗਾ॥*
*ਹਮ ਓਇ ਮਿਲਿ ਹੋਏ ਇਕ ਰੰਗਾ॥* *ਅੰਕ - 391*

**ਅਰਦਾਸ ਦੀ ਲੋੜ -**

ਅਰਦਾਸ ਹਰ ਇਨਸਾਨ ਵਾਸਤੇ, ਭਾਵੇਂ ਉਹ ਕਿਸੇ ਅਵਸਥਾ ਦਾ ਹੋਵੇ, ਜ਼ਰੂਰੀ ਹੈ। ਸਰੀਰਕ ਲੋੜਾਂ ਤੋਂ ਲੈ ਕੇ ਉਚੀਆਂ ਤੋਂ ਉਚੀਆਂ ਆਤਮਕ ਲੋੜਾਂ ਦੀ ਪੂਰਤੀ ਲਈ ਅਰਦਾਸ ਸਹਾਇਤਾ ਕਰਦੀ ਹੈ। ਅਰਦਾਸ ਮਨ ਨੂੰ ਨਿਰਮਾਣ ਤੇ ਨਿਰਮਲ ਬਣਾਂਦੀ ਹੈ। ਬੰਦਗੀ ਦੇ ਰਸਤੇ ਉਤੇ ਇਹ ਹਰ ਇਕ ਪਾਂਧੀ ਲਈ ਇਤਨੀ ਹੀ ਜ਼ਰੂਰੀ ਹੈ, ਜਿਤਨੀ ਕਿ ਅੰਨ੍ਹੇ ਲਈ ਡੰਗੋਰੀ।

*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥*
*ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥*
*ਪਉੜੀ - ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*ਅੰਕ - 91*





# ਭਾਈ ਕਮਲੀਏ ਦੀ ਅਰਦਾਸ

ਲਾਹੌਰ ਤੋਂ ਕੁਝ ਮੀਲਾਂ ਦੇ ਫਾਸਲੇ ਉਤੇ ਇਕ ਛੋਟਾ ਟਿੱਲਾ ਅੱਜ ਤਕ 'ਭਾਈ ਬੁੱਧੂ ਦੇ ਆਵੇ' ਦੇ ਨਾਮ ਤੋਂ ਮਸ਼ਹੂਰ ਹੈ। ਕਹਿੰਦੇ ਹਨ ਭਾਈ ਬੁੱਧੂ ਨੇ ਆਵੇ ਦੇ ਇਕ ਹਿੱਸੇ ਦੀਆਂ ਇੱਟਾਂ ਵੇਚ ਕੇ ਇਤਨਾ ਧਨ ਕਮਾਇਆ, ਜੋ ਉਸ ਦੀਆਂ ਉਮਰ ਭਰ ਦੀਆਂ ਜ਼ਰੂਰਤਾਂ ਲਈ ਕਾਫੀ ਸੀ, ਇਸ ਕਰਕੇ ਉਸ ਨੇ ਆਵੇ ਦੇ ਦੂਜੇ ਹਿੱਸੇ ਨੂੰ ਵੇਖਿਆ ਹੀ ਨਾ ਅਤੇ ਇਤਿਹਾਸਕ ਯਾਦਗਾਰ ਦੇ ਤੌਰ ਉਤੇ ਦੂਸਰਾ ਹਿੱਸਾ ਉਸੇ ਤਰ੍ਹਾਂ ਅੱਜ ਤਕ ਕਾਇਮ ਹੈ।

ਇਸ ਆਵੇ ਸਬੰਧੀ ਸਿੱਖ ਇਤਿਹਾਸ ਵਿਚ ਇਕ ਬੜੀ ਦਿਲਚਸਪ ਸਾਖੀ ਹੈ। ਇਹ ਸਾਖੀ ਅਰਦਾਸ ਦੇ ਮਸਲੇ ਉਤੇ ਡਾਹਢਾ ਚਾਨਣਾ ਪਾਂਦੀ ਹੈ।

ਭਾਈ ਬੁੱਧੂ, ਸ੍ਰੀ ਗੁਰੂ ਅਰਜਨ ਸਾਹਿਬ ਦਾ ਬੜਾ ਸ਼ਰਧਾਲੂ ਸਿੱਖ ਸੀ। ਜਦ ਸ੍ਰੀ ਗੁਰੂ ਅਰਜਨ ਸਾਹਿਬ ਲਾਹੌਰ ਗਏ ਤਾਂ ਭਾਈ ਬੁੱਧੂ ਨੇ ਸ੍ਰੀ ਗੁਰੂ ਜੀ ਨੂੰ ਸੰਗਤਾਂ ਸਮੇਤ ਆਪਣੇ ਗ੍ਰਿਹਿ ਵਿਖੇ ਬੁਲਾਇਆ, ਦੀਵਾਨ ਲਗਵਾਇਆ ਅਤੇ ਬੜੇ ਪ੍ਰੇਮ ਨਾਲ ਪ੍ਰਸ਼ਾਦਾ ਛਕਾਣ ਦੀ ਸੇਵਾ ਕੀਤੀ। ਪ੍ਰਸ਼ਾਦ ਛਕਣ ਮਗਰੋਂ ਪ੍ਰਸ਼ਾਦ ਛਕਾਣ ਵਾਲੇ ਦੇ ਹੱਕ ਵਿਚ ਅਰਦਾਸ ਕਰਨ ਦਾ ਦਸਤੂਰ ਉਸ ਵੇਲੇ ਵੀ ਸੀ। ਭਾਈ ਬੁੱਧੂ ਨੇ ਸੰਗਤ ਅੱਗੇ ਹੱਥ ਜੋੜ ਕੇ ਆਖਿਆ ਕਿ ਮੈਂ ਇਕ ਬੜਾ ਵੱਡਾ ਇੱਟਾਂ ਦਾ ਆਵਾ ਚਾੜ੍ਹਿਆ ਹੈ। ਆਪ ਅਰਦਾਸ ਕਰੋ ਕਿ ਇੱਟਾਂ ਦਾ ਆਵਾ ਨਿਰਵਿਘਨ ਪੱਕ ਜਾਵੇ। ਸ੍ਰੀ ਗੁਰੂ ਜੀ ਅਤੇ ਸੰਗਤ ਦੀ ਹਜ਼ੂਰੀ ਵਿਚ ਭਾਈ ਬੁੱਧੂ ਦੇ ਆਵੇ

ਸਬੰਧੀ ਅਰਦਾਸ ਕੀਤੀ ਗਈ ਕਿਉਂਕਿ ਉਸ ਸਮੇਂ ਦੀਆਂ ਸੰਗਤਾਂ ਨੂੰ ਅਰਦਾਸ ਦੇ ਅਸੂਲਾਂ ਦਾ ਚੰਗੀ ਤਰ੍ਹਾਂ ਪਤਾ ਸੀ ਅਤੇ ਉਹ ਜਾਣਦੇ ਸਨ ਕਿ ਗੁਰਮੁਖਾਂ ਦੀ ਸੱਚੇ ਦਿਲ ਤੋਂ ਕੀਤੀ ਅਰਦਾਸ ਕਦੀ ਬੇਅਰਥ ਨਹੀਂ ਜਾ ਸਕਦੀ, ਇਸ ਲਈ ਭਾਈ ਬੁੱਢੂ ਦੇ ਆਵੇ ਵਾਸਤੇ ਅਰਦਾਸ ਕਰਨ ਮਗਰੋਂ ਸਾਰੀ ਸੰਗਤ ਨੇ ਭਰੋਸੇ ਵਿਚ ਆ ਕੇ ਆਖਿਆ -ਭਾਈ ਬੁੱਢੂ ਦਾ ਆਵਾ ਪੱਕਾ, ਭਾਈ ਬੁੱਢੂ ਦਾ ਆਵਾ ਪੱਕਾ।

ਐਨ ਏਸ ਵੇਲੇ ਭਾਈ ਬੁੱਢੂ ਦੇ ਘਰ ਦੇ ਬੂਹੇ ਤੋਂ ਬਾਹਰ ਇਕ ਮੈਲੇ, ਫਟੇ ਪੁਰਾਣੇ ਕਪੜਿਆਂ ਵਾਲੇ, ਮਸਤਾਨੇ ਨੇ ਉਚੀ ਉਚੀ ਆਖਣਾ ਸ਼ੁਰੂ ਕਰ ਦਿਤਾ - "ਬੁੱਢੂ ਦਾ ਆਵਾ ਕੱਚਾ, ਬੁੱਢੂ ਦਾ ਆਵਾ ਕੱਚਾ, ਬੁੱਢੂ ਦਾ ਆਵਾ ਕੱਚਾ।" ਇਸ ਮਸਤਾਨੇ ਨੂੰ ਫੜ ਕੇ ਗੁਰੂ ਜੀ ਦੇ ਸਾਮ੍ਹਣੇ ਲਿਜਾਇਆ ਗਿਆ ਅਤੇ ਸ਼ਿਕਾਇਤ ਹੋਈ ਕਿ ਸਾਰੀ ਸੰਗਤ ਅਤੇ ਗੁਰੂ ਸਾਹਿਬ ਦੀ ਅਰਦਾਸ ਦੇ ਵਿਰੁੱਧ ਇਹ ਮਸਤਾਨਾ ਆਖ ਰਿਹਾ ਹੈ - "ਭਾਈ ਬੁੱਢੂ ਦਾ ਆਵਾ ਕੱਚਾ।" ਇਸ ਨੂੰ ਯੋਗ ਸਜ਼ਾ ਮਿਲਣੀ ਚਾਹੀਦੀ ਹੈ।

ਗੁਰੂ ਸਾਹਿਬ ਨੇ ਉਸ ਕਮਲੇ ਤੇ ਮਸਤਾਨੇ ਸਿੱਖ ਨੂੰ ਕੋਲ ਬੁਲਾ ਕੇ ਪੁਛਿਆ, "ਭਾਈ ਤੂੰ ਕਿਉਂ ਆਖ ਰਿਹਾ ਹੈਂ - ਭਾਈ ਬੁੱਢੂ ਦਾ ਆਵਾ ਕੱਚਾ। ਤੈਨੂੰ ਭਾਈ ਬੁੱਢੂ ਦੇ ਖਿਲਾਫ ਕੋਈ ਸ਼ਿਕਾਇਤ ਹੈ?"

"ਜੀ ਹਾਂ, ਭਾਈ ਬੁੱਢੂ ਦੇ ਆਦਮੀਆਂ ਨੇ ਸੰਗਤ ਦੇ ਨਾਲ ਮੈਨੂੰ ਤੁਹਾਡੇ ਦੀਵਾਨ ਵਿਚ ਨਹੀਂ ਆਉਣ ਦਿਤਾ। ਮੈਂ ਬਥੇਰਾ ਆਖਿਆ ਕਿ ਮੈਂ ਵੀ ਗੁਰੂ ਕਾ ਸਿੱਖ ਹਾਂ, ਦੀਵਾਨ ਵਿਚ ਆਉਣ ਦਿਓ। ਪਰ ਮੇਰੀ ਇਕ ਨਾ ਸੁਣੀ ਗਈ ਅਤੇ ਮੈਨੂੰ ਦੀਵਾਨ ਵਿਚ, ਤੁਹਾਡੀ ਹਜ਼ੂਰੀ ਵਿਚ ਆਉਣ ਤੋਂ ਰੋਕਿਆ ਗਿਆ। ਕੀ ਇਸ ਨਿਰਾਦਰੀ ਅਤੇ ਵਿਤਕਰੇ ਦੇ ਸਲੂਕ ਦੇ ਬਾਅਦ



ਵੀ ਮੈਂ ਆਖਾਂ ਕਿ 'ਬੁੱਢੂ ਦਾ ਆਵਾ ਪੱਕਾ?"

ਭਾਈ ਬੁੱਢੂ ਦੇ ਨੌਕਰਾਂ ਨੂੰ ਬੁਲਾਇਆ ਗਿਆ, ਪੁੱਛਣ ਤੋਂ ਪਤਾ ਚਲਿਆ ਕਿ ਭਾਈ ਕਮਲੀਏ ਦੇ ਮੈਲੇ ਕੱਪੜਿਆਂ ਅਤੇ ਮਸਤਾਨੇ ਵੇਸ ਦੇ ਕਾਰਨ ਉਸ ਨੂੰ ਸੱਚੀ ਮੁਚੀਂ ਰੋਕਿਆ ਗਿਆ ਸੀ।

ਇਹ ਗੱਲ ਸੁਣ ਕੇ ਸ੍ਰੀ ਗੁਰੂ ਜੀ ਨੇ ਭਾਈ ਅਤੇ ਉਸ ਦੇ ਨੌਕਰਾਂ ਨੂੰ ਭਾਈ ਕਮਲੀਏ ਕੋਲੋਂ ਮਾਫੀ ਮੰਗਣ ਲਈ ਆਖਿਆ। ਭਾਈ ਬੁੱਢੂ ਅਤੇ ਉਸ ਦੇ ਨੌਕਰਾਂ ਨੇ ਭਾਈ ਕਮਲੀਏ ਪਾਸੋਂ ਭੁੱਲ ਬਖਸ਼ਵਾਈ ਅਤੇ ਉਸ ਨੂੰ ਪ੍ਰਸੰਨ ਕੀਤਾ।

ਹੁਣ ਸਵਾਲ ਇਹ ਸੀ ਕਿ ਇਕ ਪਾਸੇ ਸਾਰੀ ਸੰਗਤ ਅਤੇ ਗੁਰੂ ਜੀ ਦੀ ਅਰਦਾਸ ਸੀ ਕਿ 'ਬੁੱਢੂ ਦਾ ਆਵਾ ਪੱਕੇਗਾ' ਅਤੇ ਦੂਸਰੇ ਪਾਸੇ ਇਕ ਸਿੱਖ ਦੀ ਅਰਦਾਸ ਸੀ ਕਿ 'ਬੁੱਢੂ ਦਾ ਆਵਾ ਕੱਚਾ ਰਹੇਗਾ' ਇਨ੍ਹਾਂ ਦੋਹਾਂ ਅਰਦਾਸਾਂ ਦਾ ਇਕੋ ਵੇਲੇ ਪੂਰਾ ਹੋ ਸਕਣਾ ਅਸੰਭਵ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਉਣ ਵਾਲੇ ਸਿੱਖਾਂ ਨੂੰ ਇਹ ਗੱਲ ਦ੍ਰਿੜ੍ਹਾਉਣ ਲਈ ਕਿ ਸਿੱਖ ਦੀ ਅਰਦਾਸ ਵਿਚ ਕੀ ਸ਼ਕਤੀ ਹੈ, ਉਸ ਵੇਲੇ ਸੰਗਤ ਨੂੰ ਆਖਿਆ ਕਿ ਸਿੱਖ ਦੀ ਨਿਰਾਦਰੀ, ਗੁਰੂ ਦੀ ਅਤੇ ਸਾਰੀ ਸੰਗਤ ਦੀ ਨਿਰਾਦਰੀ ਦੇ ਬਰਾਬਰ ਹੈ, ਇਸ ਲਈ ਭਾਈ ਬੁੱਢੂ ਨੇ ਸਾਰੀ ਸੰਗਤ ਦੀ ਸੇਵਾ ਕੀਤੀ ਹੈ ਅਤੇ ਭਾਈ ਕਮਲੀਏ ਪਾਸੋਂ ਮਾਫੀ ਮੰਗ ਲਈ ਹੈ, ਇਸ ਲਈ ਸੰਗਤ ਵਲੋਂ ਇਸ ਦੇ ਹੱਕ ਵਿਚ ਕੀਤੀ ਅਰਦਾਸ ਦਾ ਫਲ ਵੀ ਇਸ ਨੂੰ ਜ਼ਰੂਰ ਮਿਲੇਗਾ। ਇਸ ਦੇ ਆਵੇ ਦੀਆਂ ਕੱਚੀਆਂ ਇੱਟਾਂ, ਪੱਕੀਆਂ ਇੱਟਾਂ ਦੇਭਾਅ ਉਤੇ ਵਿਕਣਗੀਆਂ, ਜਿਸ ਕਰਕੇ ਭਾਈ ਬੁੱਢੂ ਦਾ ਘਰ ਵੀ ਪੂਰਾ ਹੋ ਜਾਵੇਗਾ।

ਇਤਿਹਾਸ ਵਿਚ ਲਿਖਿਆ ਹੈ ਕਿ ਉਸ ਸਾਲ ਬੜੀਆਂ ਬਾਰਸ਼ਾਂ ਹੋਣ ਕਰਕੇ ਕੋਈ ਭੱਠਾ ਨਾ ਪੱਕਿਆ, ਪਰ ਇੱਟਾਂ ਦੀ

ਇਤਨੀ ਮੰਗ ਸੀ ਕਿ ਭਾਈ ਬੁੱਧੂ ਦੇ ਆਵੇ ਦੀਆਂ ਕੱਚੀਆਂ ਇੱਟਾਂ ਹੀ ਪੂਰੇ ਭਾਅ ਤੇ ਵਿਕੀਆਂ।

ਉਕਤ ਇਤਿਹਾਸਕ ਸਾਖੀ ਤੋਂ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ, ਗੁਰਸਿੱਖਾਂ ਨੂੰ ਅਰਦਾਸ ਦੇ ਅਸੂਲਾਂ ਦੀ ਕਿੰਨੀ ਸਮਝ ਸੀ ਅਤੇ ਉਨ੍ਹਾਂ ਦੇ ਵਰਤੋਂ ਵਿਚ ਲਿਆਉਣ ਵਿਚ ਕਿਤਨਾ ਕਮਾਲ ਸੀ।



# ਸਿੱਖ ਤੇ ਵਾਹਿਗੁਰੂ ਦਾ ਇਕਰਾਰਨਾਮਾ

ਇਕ ਅੰਗਰੇਜ਼ੀ ਪੜ੍ਹੇ ਲਿਖੇ ਗਿਆਨੀ ਜੀ ਕਲਕੱਤੇ ਮੇਰੇ ਪਾਸ ਆਏ ਅਤੇ ਆਖਣ ਲੱਗੇ ਕਿ ਜਦ ਤੋਂ ਉਨ੍ਹਾਂ ਨੇ 'ਬੰਦਗੀ ਨਾਮਾ' ਪੜ੍ਹਿਆ ਸੀ, ਉਨ੍ਹਾਂ ਦੇ ਦਿਲ ਵਿਚ ਮੈਨੂੰ ਮਿਲਣ ਦੀ ਬੜੀ ਖਾਹਿਸ਼ ਸੀ। ਉਨ੍ਹਾਂ ਦਾ ਕਲਕੱਤੇ ਆਉਣ ਦਾ ਕਾਰਨ ਪੁੱਛਣ ਉਤੇ ਗਿਆਨੀ ਜੀ ਨੇ ਦੱਸਿਆ ਕਿ ਦੂਜੀ ਸੰਸਾਰ ਜੰਗ ਦੇ ਦਿਨਾਂ ਵਿਚ ਉਹ ਹਿੰਦੁਸਤਾਨ ਦੀ ਸਰਹੱਦ ਉਤੇ ਗੌਰਮਿੰਟ ਦੀ ਨੌਕਰੀ ਕਰਦੇ ਸਨ ਅਤੇ ਜੰਗ ਖਤਮ ਹੋਣ 'ਤੇ ਉਨ੍ਹਾਂ ਨੂੰ ਕਲਕੱਤੇ ਆ ਕੇ ਰੇਲਵੇ ਦੇ ਇੰਜੀਨੀਅਰ ਨਾਲ ਮੁਲਾਕਾਤ ਕਰਨ ਵਾਸਤੇ ਗੌਰਮਿੰਟ ਵਲੋਂ ਲਿਖਿਆ ਗਿਆ ਸੀ। ਇਹ ਮੁਲਾਕਾਤ ਇਕ ਦਿਨ ਪਹਿਲੋਂ ਹੋ ਚੁੱਕੀ ਸੀ ਅਤੇ ਰੇਲਵੇ ਦੇ ਇੰਜੀਨੀਅਰ ਨੇ ਮੁਲਾਕਾਤ ਸਬੰਧੀ ਭਾਵੇਂ ਆਪਣੀ ਰੀਪੋਰਟ ਲਿਖ ਕੇ ਦਾਖਲ ਨਹੀਂ ਸੀ ਕੀਤੀ ਐਪਰ ਗਿਆਨੀ ਜੀ ਨੂੰ ਮੁਲਾਕਾਤ ਮਗਰੋਂ ਆਖ ਦਿਤਾ ਸੀ ਕਿ ਜਿਸ ਤਰ੍ਹਾਂ ਦੀਆਂ ਮਸ਼ੀਨਾਂ ਵਾਸਤੇ ਉਨ੍ਹਾਂ ਨੂੰ ਆਦਮੀ ਦੀ ਜ਼ਰੂਰਤ ਸੀ, ਗਿਆਨੀ ਜੀ ਨੇ ਐਸੀਆਂ ਮਸ਼ੀਨਾਂ ਤੇ ਅੱਗੇ ਕੰਮ ਨਹੀਂ ਸੀ ਕੀਤਾ ਹੋਇਆ, ਇਸ ਲਈ ਗਿਆਨੀ ਜੀ ਨੂੰ ਨੌਕਰੀ ਨਹੀਂ ਮਿਲ ਸਕੇਗੀ।

ਗਿਆਨੀ ਜੀ ਦੇ ਚਿਹਰੇ ਤੋਂ ਉਦਾਸੀ ਤੇ ਨਿਰਾਸਤਾ ਜ਼ਾਹਰ ਹੋਣ ਕਰਕੇ ਮੈਂ ਆਪ ਜੀ ਪਾਸੋਂ ਪੁਛਿਆ - ਕੀ ਆਪ ਚਾਹੁੰਦੇ ਸੀ ਕਿ ਏਥੇ ਨੌਕਰੀ ਮਿਲ ਜਾਵੇ? ਗਿਆਨੀ ਜੀ ਨੇ ਉਤਰ ਦਿਤਾ

ਕਿ ਵੈਸੇ ਤਾਂ ਵਾਹਿਗੁਰੂ ਜਿਥੇ ਰੱਖੇ ਠੀਕ ਹੁੰਦਾ ਹੈ, ਐਪਰ ਉਨ੍ਹਾਂ ਨੂੰ ਕਲਕੱਤੇ ਨੌਕਰੀ ਮਿਲ ਜਾਣ ਦੀ ਬੜੀ ਆਸ ਸੀ ਅਤੇ ਹੁਣ ਨਿਰਾਸ ਹੋ ਕੇ ਉਸੇ ਦਿਨ ਹੀ ਘਰ ਵਾਪਸ ਜਾ ਰਹੇ ਸਨ।

ਮੈਂ ਪੁਛਿਆ ਕਿ ਜਦੋਂ ਰੇਲਵੇ ਦੇ ਇੰਜੀਨੀਅਰ ਨੇ ਮੁਲਾਕਾਤ ਸਬੰਧੀ ਆਪਣੀ ਰੀਪੋਰਟ ਅਜੇ ਨਹੀਂ ਦਿਤੀ ਤਾਂ ਗਿਆਨੀ ਜੀ ਨੂੰ ਇਕ ਦੋ ਦਿਨ ਹੋਰ ਕਲਕੱਤੇ ਠਹਿਰਨਾ ਵਾਜਬ ਹੈ। ਇਸ ਦੇ ਜਵਾਬ ਵਿਚ ਗਿਆਨੀ ਜੀ ਨੇ ਕਿਹਾ ਕਿ ਕਿਉਂਕਿ ਇੰਜਨੀਅਰ ਨੇ ਆਪਣਾ ਫੈਸਲਾ ਜ਼ਬਾਨੀ ਸੁਣਾ ਦਿਤਾ ਹੈ, ਉਸ ਦੀ ਲਿਖਤੀ ਰੀਪੋਰਟ ਦੀ ਉਡੀਕ ਕਰਨੀ ਫਜ਼ੂਲ ਹੈ। ਉਪਰੰਤ ਮੇਰੇ ਪਾਸੋਂ ਵਿਦਾਇਗੀ ਦੀ ਆਗਿਆ ਮੰਗਦਿਆਂ ਗਿਆਨੀ ਜੀ ਨੇ ਆਖਿਆ ਕਿ ਭਾਵੇਂ ਕਲਕੱਤੇ ਆ ਕੇ ਉਨ੍ਹਾਂ ਨੂੰ ਨੌਕਰੀ ਨਹੀਂ ਮਿਲੀ ਪਰ ਮੇਰੇ ਨਾਲ ਮਿਲਣ ਦੀ ਬੜੀ ਪ੍ਰਸੰਨਤਾ ਹੋਈ ਹੈ। ਉਸ ਵਕਤ ਮੈਨੂੰ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਯਾਦ ਆਇਆ ਅਤੇ ਉਸ ਸ਼ਬਦ ਦੀ ਪ੍ਰੇਰਨਾ ਅਨੁਸਾਰ ਮੈਂ ਗਿਆਨੀ ਜੀ ਅੱਗੇ ਕੁਝ ਇਸ ਪ੍ਰਕਾਰ ਬੇਨਤੀ ਕੀਤੀ -

"ਗਿਆਨੀ ਜੀਉ, ਕੀ ਤੁਸੀਂ ਸਾਰੇ ਮਾਮਲੇ ਵਿਚ ਵਾਹਿਗੁਰੂ, ਅਕਾਲ ਪੁਰਖ ਨੂੰ ਆਪਣੀ ਸਹਾਇਤਾ ਕਰਨ ਦਾ ਮੌਕਾ ਦਿਤਾ ਹੈ?" ਇਸ ਦਾ ਜਵਾਬ ਗਿਆਨੀ ਜੀ ਨੇ ਹੈਰਾਨੀ ਨਾਲ ਕੁਝ ਇਸ ਪ੍ਰਕਾਰ ਦਿਤਾ - "ਮੈਂ ਆਉਂਦੀ ਵਾਰੀ ਅਰਦਾਸ ਕੀਤੀ ਸੀ, ਬੱਸ ਇਸ ਤੋਂ ਅੱਗੇ ਹੋਰ ਕੁਝ ਨਹੀਂ ਕੀਤਾ। ਵਾਹਿਗੁਰੂ ਨੂੰ ਆਪਣੀ ਸਹਾਇਤਾ ਕਰਨ ਦਾ ਮੌਕਾ ਦੇਣ ਤੋਂ ਆਪ ਦੀ ਕੀ ਮੁਰਾਦ ਹੈ? ਕੀ ਵਾਹਿਗੁਰੂ ਕਿਸੇ ਮੌਕੇ ਦੀ ਤਲਾਸ਼ ਵਿਚ ਰਹਿੰਦਾ ਹੈ ਅਤੇ ਜਦ ਉਹ ਮੌਕਾ ਮਿਲੇ ਤਾਂ ਸਹਾਇਤਾ ਕਰਦਾ ਹੈ? ਮੈਂ ਤੇ ਸਭ ਕੁਝ ਵਾਹਿਗੁਰੂ ਦੇ ਹੁਕਮ ਵਿਚ ਹੀ ਹੋ ਰਿਹਾ ਸਮਝਦਾ ਹਾਂ। ਵਾਹਿਗੁਰੂ ਦੇ ਹੁਕਮ ਵਿਚ ਹੀ ਇੰਜੀਨੀਅਰ ਵਲੋਂ 'ਹਾਂ' ਹੋਣੀ ਸੀ ਅਤੇ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ 'ਨਾਂਹ' ਹੋਈ ਹੈ।



ਇਸ ਦੇ ਜਵਾਬ ਵਿਚ ਮੈਂ ਗਿਆਨੀ ਜੀ ਤੋਂ ਪੁਛਿਆ, ਜੇ ਕਰ ਆਪ ਵਾਹਿਗੁਰੂ ਦੇ ਹੁਕਮ ਵਿਚ ਰਾਜ਼ੀ ਹੋ ਤਾਂ ਫਿਰ ਇੰਜੀਨੀਅਰ ਦੀ 'ਨਾਂਹ' ਸੁਣ ਕੇ ਆਪ ਨੂੰ ਅਡੋਲ ਰਹਿਣਾ ਚਾਹੀਦਾ ਸੀ, ਪਰ ਤੁਸੀਂ ਤਾਂ ਮੈਨੂੰ ਹੁਣੇ ਕਹਿ ਰਹੇ ਸੀ ਕਿ ਏਥੇ ਨੌਕਰੀ ਨਾ ਮਿਲਣ ਉਤੇ ਇਤਨੇ ਨਿਰਾਸ ਹੋਏ ਹੋ ਕਿ ਇੰਜੀਨੀਅਰ ਦੀ ਲਿਖਤੀ ਰੀਪੋਰਟ ਦੇਖਣ ਦੀ ਵੀ ਜ਼ਰੂਰਤ ਨਹੀਂ ਸਮਝਦੇ ਅਤੇ ਅੱਜ ਹੀ ਵਾਪਸ ਜਾਣਾ ਚਾਹੁੰਦੇ ਹੋ। ਕੀ ਆਪ ਆਪਣੇ ਮਨ ਦੀ ਇਸ ਨਿਰਾਸ ਅਵਸਥਾ ਨੂੰ 'ਹੁਕਮ ਵਿਚ ਖੁਸ਼ ਰਹਿਣ' ਜਾਂ 'ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਅਵਸਥਾ ਸਮਝਦੇ ਹੋ? ਮੇਰੇ ਖਿਆਲ ਵਿਚ ਤੁਸੀਂ ਖੁਸ਼ ਤਾਂ ਏਥੇ ਨੌਕਰੀ ਮਿਲਣ ਉਤੇ ਹੋਣਾ ਸੀ ਅਤੇ ਹੁਣ ਆਪਣੇ ਨਿਰਾਸ ਮਨ ਨੂੰ 'ਭਾਣੇ ਵਿਚ ਰਾਜ਼ੀ ਰਹਿਣ' ਦਾ ਉਪਦੇਸ਼ ਸੁਣਾ ਕੇ ਨਿਰਾਸਤਾ ਨੂੰ ਘੱਟ ਕਰਨਾ ਚਾਹੁੰਦੇ ਹੋ।

ਗਿਆਨੀ ਜੀ ਮੇਰੀ ਉਕਤ ਬੇਨਤੀ ਸੁਣ ਕੇ ਸੋਚੀਂ ਪੈ ਗਏ ਅਤੇ ਜਦ ਮੈਂ ਬੇਨਤੀ ਖਤਮ ਕੀਤੀ ਤਾਂ ਕੁਝ ਇਸ ਪ੍ਰਕਾਰ ਆਖਣ ਲੱਗੇ, "ਮੈਂ ਤੁਹਾਡੀ ਗੱਲ ਸੁਣ ਕੇ ਸੋਚਣ ਲਗ ਪਿਆ ਸੀ ਕਿ ਆਪ ਬਿਲਕੁਲ ਸੱਚ ਆਖ ਰਹੇ ਹੋ। ਸੱਚੀ ਗੱਲ ਤਾਂ ਇਹ ਹੈ ਕਿ ਮੈਂ ਨੌਕਰੀ ਚਾਹੁੰਦਾ ਸਾਂ, ਏਸੇ ਵਾਸਤੇ ਤਾਂ ਕਲਕੱਤੇ ਆਇਆ ਸੀ ਅਤੇ ਨੌਕਰੀ ਮਿਲਣ ਉਤੇ ਹੀ ਖੁਸ਼ ਹੋਣਾ ਸੀ, ਪਰ ਕਿਉਂਕਿ ਨੌਕਰੀ ਨਹੀਂ ਮਿਲੀ, ਇਸ ਵਾਸਤੇ ਲਾਚਾਰ ਹੋ ਕੇ ਹੁਣ ਭਾਣੇ........' ਮੈਂ ਗਿਆਨੀ ਜੀ ਦੀ ਗੱਲ ਕੱਟਦਿਆਂ ਹੋਇਆਂ ਬੇਨਤੀ ਕੀਤੀ ਕਿ ਤੁਹਾਨੂੰ ਵਾਹਿਗੁਰੂ ਸੱਚੇ ਪਾਤਸ਼ਾਹ ਨੂੰ ਆਪਣੀ ਸਹਾਇਤਾ ਕਰਨ ਵਾਸਤੇ ਮੌਕਾ ਦੇਣਾ ਚਾਹੀਦਾ ਸੀ। ਗੁਰੂ ਗ੍ਰੰਥ ਸਾਹਿਬ ਦੀ ਸਿਖਸ਼ਾ ਅਨੁਸਾਰ ਵਾਹਿਗੁਰੂ ਜੀ ਨੂੰ ਜੇਕਰ ਕੋਈ ਗੱਲ ਨਹੀਂ ਆਉਂਦੀ ਤਾਂ ਸ਼ਰਨ ਆਏ ਕਿਸੇ ਜੀਵ ਨੂੰ ਨਿਰਾਸ ਕਰਨਾ ਨਹੀਂ ਆਉਂਦਾ।

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ॥* *ਅੰਕ - 544*

*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ*
*ਅਉਗਣੁ ਕੋ ਨ ਚਿਤਾਰੇ॥* *ਅੰਕ - 784*

ਮੇਰੀ ਗੱਲ ਸੁਣ ਕੇ ਗਿਆਨੀ ਜੀ ਨੇ ਪੁਛਿਆ ਕਿ ਆਪ ਦਾ ਵਾਹਿਗੁਰੂ ਨੂੰ ਮੌਕਾ ਦੇਣ ਜਾਂ ਵਾਹਿਗੁਰੂ ਦੀ ਸਰਨ ਆਉਣ ਤੋਂ ਕੀ ਭਾਵ ਹੈ?

ਮੈਂ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਸ਼ਾ ਅਨੁਸਾਰ ਵਾਹਿਗੁਰੂ ਦੀ ਸ਼ਰਨ ਵਿਚ ਆਦਮੀ ਉਦੋਂ ਆਉਂਦਾ ਹੈ, ਜਦ ਉਸ ਦੇ ਮਨ ਦੀ ਹਾਲਤ ਐਸੀ ਨਿਰਮਾਣ ਹੋਵੇ, ਜਿਸ ਸਬੰਧੀ ਆਖਿਆ ਜਾ ਸਕੇ -

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*
*ਰਹਿਰਾਸ ਸਾਹਿਬ*

ਜਦ ਮਨ ਦੀ ਦਸ਼ਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਉਕਤ ਮਹਾਂ ਵਾਕ ਅਨੁਸਾਰ ਹੋ ਜਾਵੇ, ਤਦ ਉਹ ਮਨ ਅਸਲ ਅਰਥਾਂ ਵਿਚ ਵਾਹਿਗੁਰੂ ਦੀ ਸ਼ਰਨ ਆਉਂਦਾ ਹੈ। ਉਦੋਂ ਇਨਸਾਨ ਵਾਹਿਗੁਰੂ ਨੂੰ ਆਪਨੀ ਸਹਾਇਤਾ ਕਰਨ ਦਾ ਮੌਕਾ ਦਿੰਦਾ ਹੈ। ਮੇਰੀ ਬੇਨਤੀ ਨੂੰ ਸੁਣਦਿਆਂ ਸੁਣਦਿਆਂ ਗਿਆਨੀ ਜੀ ਦਾ ਮਨ ਡਾਢੀ ਨਿਰਮਾਣ ਅਵਸਥਾ ਵਿਚ ਆ ਚੁੱਕਾ ਸੀ। ਆਪ ਨੇ ਕੁਝ ਚਿਰ ਮਗਰੋਂ ਫੁਰਮਾਇਆ, "ਮੈਂ ਇਸ ਤਰ੍ਹਾਂ ਕਦੀ ਵਾਹਿਗੁਰੂ ਦੀ ਸ਼ਰਨ ਨਹੀਂ ਗਿਆ ਅਤੇ ਨਾ ਹੀ ਕਦੀ ਇਸ ਤਰ੍ਹਾਂ ਵਾਹਿਗੁਰੂ ਨੂੰ ਆਪਨੀ ਸਹਾਇਤਾ ਕਰਨ ਲਈ ਬੁਲਾਇਆ ਹੈ।"

ਇਸ ਦੇ ਉਤਰ ਵਿਚ ਮੈਂ ਆਖਿਆ ਕਿ ਵਾਹਿਗੁਰੂ ਨੂੰ ਇਸ ਗੱਲ ਦਾ ਕੋਈ ਗੁੱਸਾ ਨਹੀਂ, ਤੁਸੀਂ ਹੁਣ ਉਸ ਦੀ ਸ਼ਰਨ ਸੱਚੇ ਦਿਲੋਂ ਜਾ ਕੇ ਦੇਖੋ, ਹੁਣ ਉਸ ਨੂੰ ਆਪਨੇ ਵਿਗੜੇ ਕੰਮ ਸਵਾਰਨ



ਦਾ ਮੌਕਾ ਦੇ ਕੇ ਦੇਖੋ।

ਗਿਆਨੀ ਜੀ ਨੇ ਪੁਛਿਆ, "ਇਹ ਮੌਕਾ ਮੈਂ ਕਿਸ ਤਰ੍ਹਾਂ ਦੇਵਾਂ, ਹੁਣ ਮੈਂ ਕੀ ਕਰਾਂ?" ਉਤਰ ਵਿਚ ਦਾਸ ਨੇ ਬੇਨਤੀ ਕੀਤੀ ਕਿ ਆਪ ਵਾਹਿਗੁਰੂ ਨਾਲ ਉਹ ਇਕਰਾਰਨਾਮਾ ਕਰ ਲਵੋ, ਜਿਹੜਾ ਗੁਰੂ ਅਰਜਨ ਦੇਵ ਜੀ ਹਰ ਇਕ ਸਿੱਖ ਦਾ ਅਕਾਲ ਪੁਰਖ ਕਰਾਉਣਾ ਚਾਹੁੰਦੇ ਹਨ, ਐਪਰ ਕੋਈ ਵਿਰਲਾ ਹੀ ਧੰਨਭਾਗਾ ਸਿੱਖ ਕਰਦਾ ਹੈ।

ਗਿਆਨੀ ਜੀ ਨੇ ਬੜੇ ਉਤਸ਼ਾਹ ਨਾਲ ਪੁਛਿਆ, ਉਹ ਕਿਹੜਾ ਇਕਰਾਰਨਾਮਾ ਹੈ, ਜਿਸ ਦੀ ਤਰਫ ਆਪ ਇਸ਼ਾਰਾ ਕਰ ਰਹੇ ਹੋ?

ਮੈਂ ਬੇਨਤੀ ਕੀਤੀ, "ਇਸ ਇਕਰਾਰਨਾਮੇ ਦੀਆਂ ਸ਼ਰਤਾਂ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਦੱਸੀਆਂ ਹਨ। ਇਕਰਾਰਨਾਮੇ ਦੀ ਸਭ ਤੋਂ ਪਹਿਲੀ, ਵੱਡੀ ਤੇ ਸਭ ਤੋਂ ਮੁਸ਼ਕਲ ਸ਼ਰਤ ਇਹ ਹੈ ਕਿ ਸਿੱਖ ਵਾਹਿਗੁਰੂ ਦੀ ਸ਼ਰਨ ਸੱਚੇ ਤੇ ਨਿਰਮਾਣ ਹਿਰਦੇ ਨਾਲ ਆਵੇ ਅਤੇ ਸ਼ਰਨ ਆਉਣ ਮਗਰੋਂ ਉਤਸ਼ਾਹ ਭਰੀ ਦੂਜੀ ਸ਼ਰਤ ਇਹ ਹੈ ਕਿ ਜੇ ਕਰ ਸਿੱਖ ਸੱਚੇ ਦਿਲੋਂ ਵਾਹਿਗੁਰੂ ਦੀ ਸਰਨ ਆ ਜਾਵੇ ਤਾਂ ਵਾਹਿਗੁਰੂ ਉਸ ਸਿੱਖ ਦੇ ਸਾਰੇ ਵਿਗੜੇ ਕੰਮ ਸਵਾਰ ਦੇਵੇਗਾ। ਉਸ ਦੇ ਸਾਰੇ ਦੁਖ, ਦਰਦ, ਚਿੰਤਾ, ਫਿਕਰ, ਬਿਲਕੁਲ ਮਿਟਾ ਦੇਵੇਗਾ। ਉਸ ਸਿੱਖ ਦੀਆਂ ਸਭ ਲੋੜਾਂ ਵਾਹਿਗੁਰੂ ਪੂਰੀਆਂ ਕਰ ਦੇਵੇਗਾ। ਉਸ ਸਿੱਖ ਦੀ ਵਾਹਿਗੁਰੂ ਹਰ ਥਾਂ ਤੇ ਜਿੱਤ ਤੇ ਇੱਜ਼ਤ ਕਰਾਵੇਗਾ। ਉਸ ਸਿੱਖ ਅੱਗੇ ਦੁਨੀਆਂ ਦੇ ਵੱਡੇ ਤੋਂ ਵੱਡੇ ਆਦਮੀਆਂ ਨੂੰ ਪਿਆਰ ਤੇ ਸਤਿਕਾਰ ਨਾਲ ਝੁਕਣਾ ਪਵੇਗਾ।

ਇਸ ਇਕਰਾਰਨਾਮੇ ਦੀ ਤੀਸਰੀ ਸ਼ਰਤ ਇਹ ਹੈ ਕਿ ਜਦ ਵਾਹਿਗੁਰੂ ਸਿੱਖ ਦੇ ਸਾਰੇ ਕੰਮ ਸਵਾਰਨ ਲਗ ਜਾਵੇ, ਤਾਂ ਸਿੱਖ

ਨੂੰ ਹਰ ਪ੍ਰਕਾਰ ਦੇ ਭੈ ਤੋਂ ਰਹਿਤ ਹੋ ਕੇ ਵਾਹਿਗੁਰੂ ਦਾ ਨਾਮ ਜਪਣਾ ਚਾਹੀਦਾ ਹੈ। ਵਾਹਿਗੁਰੂ ਦੇ ਨਾਮ ਜਪਣ ਤੋਂ ਸਿੱਖ ਨੂੰ ਮਹਾਂ ਆਨੰਦ ਜਾਂ ਮਹਾਂ-ਰਸ ਪ੍ਰਾਪਤ ਹੋਵੇਗਾ। ਇਸ ਇਕਰਾਰਨਾਮੇ ਦੀ ਚੌਥੀ ਸ਼ਰਤ ਇਹ ਹੈ ਕਿ ਸਿੱਖ ਨੂੰ ਵਾਹਿਗੁਰੂ ਦੀ ਸਹਾਇਤਾ ਅਤੇ ਕ੍ਰਿਪਾਲਤ ਦੁਆਰਾ ਜੋ ਦਾਤਾਂ ਮਿਲਣ, ਉਨ੍ਹਾਂ ਦਾਤਾਂ ਨੂੰ ਹੋਰ ਗੁਰਮੁਖਾਂ ਵਿਚ ਖੁਲ੍ਹਮ-ਖੁਲ੍ਹਾ ਵੰਡਣਾ ਹੋਵੇਗਾ।

ਗਿਆਨੀ ਜੀ ਨੇ ਇਕਰਾਰਨਾਮੇ ਦੀਆਂ ਉਕਤ ਸ਼ਰਤਾਂ ਸੁਣ ਕੇ ਪੁਛਿਆ ਕਿ ਸਿੱਖ ਦੇ ਕੇਵਲ ਵਾਹਿਗੁਰੂ ਦੀ ਸ਼ਰਨ ਆਉਣ ਨਾਲ, ਵਾਹਿਗੁਰੂ ਸਿੱਖ ਦੇ ਇਤਨੇ ਕੰਮ ਕਿਉਂ ਸਵਾਰਨ ਲਗ ਜਾਂਦਾ ਹੈ?

ਇਸ ਦੇ ਜਵਾਬ ਵਿਚ ਦਾਸ ਨੇ ਬੇਨਤੀ ਕੀਤੀ ਕਿ ਜਿਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਨੇ ਸਿੱਖ ਨੂੰ ਵਾਹਿਗੁਰੂ ਨਾਲ ਇਕਾਰਨਾਮਾ ਕਰਨ ਦੀ ਸਿਫਾਰਸ਼ ਕੀਤੀ ਹੈ, ਉਸ ਸ਼ਬਦ ਦੇ ਅਖੀਰ ਵਿਚ ਗੁਰੂ ਸਾਹਿਬ ਖੁਦ ਹੀ ਸਿੱਖ ਨੂੰ ਦਸਦੇ ਹਨ ਕਿ ਵਾਹਿਗੁਰੂ ਜੋ ਬੇਮੁਥਾਜ ਪਾਤਸ਼ਾਹਾਂ ਦਾ ਪਾਤਸ਼ਾਹ ਹੈ ਅਤੇ ਸਿੱਖ ਕੋਲੋਂ ਕਿਸੇ ਚੀਜ਼ ਦੇ ਲੈਣ ਦੀ ਆਸ਼ਾ ਨਹੀਂ ਰਖਦਾ, ਉਹ ਸਿੱਖ ਦੇ ਦਿਲ ਦੀ ਹਰ ਅਵਸਥਾ ਦਾ ਜਾਣੂ ਹੁੰਦਾ ਹੈ, ਇਸ ਲਈ ਜਦ ਤਕ ਸਿੱਖ ਸੱਚੇ ਦਿਲੋਂ ਵਾਹਿਗੁਰੂ ਦੀ ਸ਼ਰਨ ਨਾ ਆਵੇ, ਉਹ ਸਿੱਖ ਦੀ ਸਹਾਇਤਾ ਕਰਨੀ ਮੁਨਾਸਿਬ ਨਹੀਂ ਸਮਝਦਾ, ਐਪਰ ਜਦ ਦੇਖ ਲੈਂਦਾ ਹੈ ਕਿ ਸਿੱਖ ਮੇਰੇ ਆਸਰੇ ਤੇ ਭਰੋਸਾ ਰੱਖ ਕੇ ਹੋਰ ਸਭ ਪਾਸਿਆਂ ਤੋਂ ਨਿਆਸਰਾ ਹੋ ਗਿਆ ਹੈ, ਤਦ ਵਾਹਿਗੁਰੂ ਨੂੰ ਬੜੀ ਖੁਸ਼ੀ ਹੁੰਦੀ ਹੈ, ਤਦ ਵਾਹਿਗੁਰੂ ਦੀ ਰਹਿਮਤ ਜੋਸ਼ ਵਿਚ ਆਉਂਦੀ ਅਤੇ ਸਿੱਖ ਦੇ ਸਾਰੇ ਕੰਮ ਸਵਾਰ ਦੇਂਦੀ ਹੈ। ਏਸੇ ਸ਼ਬਦ ਦੇ ਅਖੀਰ ਵਿਚ ਗੁਰੂ ਅਰਜਨ ਦੇਵ ਜੀ ਦਸਦੇ ਹਨ ਕਿ ਮੈਂ ਖੁਦ ਵੀ ਵਾਹਿਗੁਰੂ ਨਾਲ ਇਹ ਇਕਰਾਰਨਾਮਾ ਕੀਤਾ ਹੈ ਅਤੇ ਸਾਰੇ ਸਿੱਖਾਂ ਨੂੰ ਵਾਹਿਗੁਰੂ ਨਾਲ ਇਹ ਇਕਰਾਰਨਾਮਾ ਕਰਕੇ ਆਪਣੇ



ਆਪਣੇ ਸਾਰੇ ਦੁਨਿਆਵੀ ਤੇ ਆਤਮਕ ਕੰਮ ਸਵਾਰਨ ਦੀ ਸਿਫਾਰਸ਼ ਕਰਦਾ ਹਾਂ।

ਗਿਆਨੀ ਜੀ ਨੇ ਬੜੇ ਉਤਸ਼ਾਹ ਅਤੇ ਪਿਆਰ ਨਾਲ ਪੁੱਛਿਆ ਕਿ ਉਹ ਕਿਹੜਾ ਸ਼ਬਦ ਹੈ, ਜਿਸ ਵਿਚ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਵਾਹਿਗੁਰੂ ਨਾਲ ਇਤਨਾ ਲਾਭਦਾਇਕ ਇਕਰਾਰਨਾਮਾ ਕਰਨ ਲਈ ਪ੍ਰੇਰਿਆ ਹੈ?

ਜਦ ਮੈਂ ਗਿਆਨੀ ਜੀ ਦੀ ਸੇਵਾ ਵਿਚ ਹੇਠ ਲਿਖਿਆ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਪੜ੍ਹ ਕੇ ਸੁਣਾਇਆ ਤਾਂ ਆਪ ਬੜੀ ਹੈਰਾਨੀ ਨਾਲ ਆਖਣ ਲੱਗੇ ਕਿ ਇਹ ਸ਼ਬਦ ਤਾਂ ਮੈਂ ਹਰ ਰੋਜ਼ ਪੜ੍ਹਦਾ ਹੁੰਦਾ ਸੀ।

*ਗਉੜੀ ਮਹਲਾ ੫*
*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥*
*ਸਤਿਗੁਰਿ ਤੁਮਰੇ ਕਾਜ ਸਵਾਰੇ॥ਰਹਾਉ॥*
*ਦੁਸਟ ਦੂਤ ਪਰਮੇਸਰਿ ਮਾਰੇ॥*
*ਜਨ ਕੀ ਪੈਜ ਰਖੀ ਕਰਤਾਰੇ॥*
*ਬਾਦਿਸਾਹ ਸਾਹ ਸਭ ਵਸਿ ਕਰ ਦੀਨੇ॥*
*ਅੰਮ੍ਰਿਤ ਨਾਮ ਮਹਾ ਰਸ ਪੀਨੇ॥*
*ਨਿਰਭਉ ਹੋਇ ਭਜਹੁ ਭਗਵਾਨ॥*
*ਸਾਧਸੰਗਤਿ ਮਿਲਿ ਕੀਨੋ ਦਾਨੁ॥*
*ਸਰਣਿ ਪਰੇ ਪ੍ਰਭ ਅੰਤਰਜਾਮੀ॥*
*ਨਾਨਕ ਓਟ ਪਕਰੀ ਪ੍ਰਭ ਸੁਆਮੀ॥* *ਅੰਕ - 201*

ਦੂਸਰੇ ਦਿਨ ਗਿਆਨੀ ਜੀ ਨੇ ਟੈਲੀਫੋਨ ਉਤੇ ਮੈਨੂੰ ਕੁਝ ਇਸ ਪ੍ਰਕਾਰ ਆਖਿਆ, "ਮੇਰਾ ਦਿਲ ਕਈ ਕਿਸਮ ਦੇ ਜਜ਼ਬਾਤ ਨਾਲ ਭਰਿਆ ਹੋਇਆ ਹੋਣ ਕਰਕੇ ਮੈਂ ਆਪ ਦੇ ਪਾਸ ਹਾਜ਼ਰ ਨਹੀਂ ਹੋ ਸਕਿਆ। ਮੈਨੂੰ ਨੌਕਰੀ ਮਿਲ ਗਈ ਹੈ ਅਤੇ ਉਸੇ ਅਫਸਰ (ਇੰਜੀਨੀਅਰ) ਨੇ ਦਿਤੀ ਹੈ ਜਿਸ ਨੇ ਪਰਸੋਂ ਬਿਲਕੁਲ ਨਾਂਹ ਕਰ

ਦਿਤੀ ਸੀ। ਮੇਰੀ ਸਮਝ ਵਿਚ ਹੋਰ ਕੁਝ ਨਹੀਂ ਪਿਆ ਆਉਂਦਾ, ਸਿਵਾਇ ਇਸ ਗੱਲ ਦੇ ਕਿ ਮੇਰਾ ਇਹ ਕੰਮ ਵਾਹਿਗੁਰੂ ਜੀ ਨੇ ਸੰਵਾਰਿਆ ਹੈ। ਮੈਨੂੰ ਇਹ ਅਸੀਸ ਦੇਵੋ ਕਿ ਜਿਸ ਇਕਰਾਰਨਾਮੇ ਨੂੰ ਮੈਂ ਆਪ ਦੇ ਸਾਮ੍ਹਣੇ ਕੱਲ੍ਹ ਪ੍ਰਵਾਨ ਕੀਤਾ ਸੀ, ਉਸ ਉਤੇ ਤੁਰਨ ਦੀ ਵਾਹਿਗੁਰੂ ਮੈਨੂੰ ਸ਼ਕਤੀ ਬਖਸ਼ੇ।





# ਜ਼ਾਹਿਰਾ ਜ਼ਹੂਰ ਵਾਹਿਗੁਰੂ

ਜਿਨ੍ਹਾਂ ਦੇ ਭਾਗ ਚੰਗੇ ਹੁੰਦੇ ਹਨ, ਉਹ ਖਤਰੇ ਅਤੇ ਮੁਸੀਬਤਾਂ ਵਿਚ ਵਾਹਿਗੁਰੂ ਦਾ ਆਸਰਾ ਲੈਂਦੇ ਹਨ। ਵਾਹਿਗੁਰੂ ਦਾ ਆਸਰਾ ਕੇਵਲ ਜ਼ਬਾਨੀ ਆਖਣ ਨਾਲ ਹੀ ਨਹੀਂ ਲਿਆ ਜਾਂਦਾ। ਵਾਹਿਗੁਰੂ ਦਾ ਆਸਰਾ ਦਿਲੋਂ ਸੱਚੀ ਨੀਅਤ ਨਾਲ ਲੀਤਾ ਜਾਂਦਾ ਹੈ। ਵਾਹਿਗੁਰੂ ਦਾ ਆਸਰਾ ਉਦੋਂ ਲੀਤਾ ਜਾਂਦਾ ਹੈ, ਜਦੋਂ ਦੁਨੀਆਂ ਦੇ ਹੋਰ ਸਾਰੇ ਆਸਰੇ ਤਿਆਗੇ ਜਾਣ। ਹੋਰ ਸਾਰੇ ਆਸਰੇ ਛੱਡ ਕੇ ਕੇਵਲ ਵਾਹਿਗੁਰੂ ਦਾ ਆਸਰਾ ਲੀਤਿਆਂ ਵਾਹਿਗੁਰੂ ਦੀ ਰਖਸ਼ਕ ਸ਼ਕਤੀ ਹਰਕਤ ਵਿਚ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਜਗ੍ਹਾ ਤੇ ਗੁਰਸਿੱਖ ਨੂੰ ਵਾਹਿਗੁਰੂ ਦਾ ਆਸਰਾ ਲੈਣ ਦਾ ਢੰਗ ਜਾਂ ਵਲ ਦੱਸਿਆ ਗਿਆ ਹੈ -

*ਅਵਰਿ ਉਪਾਵ ਤਿਆਗਿਆ ਦਾਰੂ ਨਾਮੁ ਲਇਆ॥*
*ਅੰਕ - 817*

... ... ...

*ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ॥*
*ਅੰਕ -405*

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥ ਅੰਕ - 371*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵੀ ਇਕ ਜਗ੍ਹਾ ਦੱਸਿਆ ਹੈ ਕਿ ਵਾਹਿਗੁਰੂ ਦੀ ਸ਼ਰਨ ਜਾਂ ਆਸਰਾ ਕਿਵੇਂ ਪਕੜੀਦਾ ਹੈ, ਆਪ ਫੁਰਮਾਉਂਦੇ ਹਨ -

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

*ਰਹਿਰਾਸ ਸਾਹਿਬ*

ਵਾਹਿਗੁਰੂ ਨੂੰ ਜਾਣੀ ਜਾਣ ਜਾਂ ਅੰਤਰਜਾਮੀ ਹੋਣ ਕਰਕੇ ਇਹ ਪਤਾ ਹੁੰਦਾ ਹੈ ਕਿ ਗੁਰਸਿੱਖ ਉਸ ਦੀ ਸ਼ਰਨ ਐਵੇਂ ਜ਼ਬਾਨੀ ਜ਼ਬਾਨੀ ਉਪਰੋਂ ਉਪਰੋਂ ਪਿਆ ਆਉਂਦਾ ਹੈ ਜਾਂ ਦਿਲੋਂ ਅਤੇ ਸੱਚੀ ਨੀਅਤ ਨਾਲ। ਜਿਹੜਾ ਗੁਰਸਿੱਖ ਵਾਹਿਗੁਰੂ ਦੀ ਸ਼ਰਨ ਵੀ ਆਉਂਦਾ ਹੈ ਅਤੇ ਹੋਰ ਉਪਾਵ ਸਿਆਣਪਾਂ ਦਾ ਆਸਰਾ ਵੀ ਤਕਦਾ ਹੈ, ਉਹ ਵਾਹਿਗੁਰੂ ਦੀ ਅਸਲ ਅਰਥਾਂ ਵਿਚ ਸ਼ਰਨ ਨਹੀਂ ਲੈਂਦਾ ਅਤੇ ਇਸ ਗੱਲ ਦਾ ਵਾਹਿਗੁਰੂ ਨੂੰ ਪਤਾ ਹੁੰਦਾ ਹੈ।

ਮਨ ਦਾ ਸੁਭਾਵ ਹਮੇਸ਼ਾ ਧੋਖਾ ਦੇਣਾ ਅਤੇ ਗੁਰਮਤਿ ਤੋਂ ਦੂਰ ਲੈ ਜਾਣਾ ਹੈ। ਵਾਹਿਗੁਰੂ ਦੀ ਸ਼ਰਨ ਲੈਣ ਲੱਗਿਆਂ ਮਨ ਕਈ ਕਿਸਮ ਦੀਆਂ ਹੁਜਤਾਂ ਤੇ ਦਲੀਲਾਂ ਪੇਸ਼ ਕਰਕੇ ਗੁਰਸਿੱਖ ਨੂੰ ਆਪਣੇ ਹੇਠ ਚਲਾਣਾ ਚਾਹੁੰਦਾ ਹੈ, ਪਰ ਜਿਹੜੇ ਗੁਰਮੁਖ ਵਾਹਿਗੁਰੂ ਅਤੇ ਉਸ ਦੀ ਅਪਾਰ ਰਖਸ਼ਕ ਸਕਤੀ ਤੋਂ ਜਾਣੂ ਹੁੰਦੇ ਹਨ, ਉਹ ਮਨ ਦੇ ਮਗਰ ਨਹੀਂ ਲਗਦੇ, ਸਗੋਂ ਮਨ ਨੂੰ ਆਖਦੇ ਹਨ -

*ਰੇ ਜੀਅ ਨਿਲਜ ਲਾਜ ਤੁਹਿ ਨਾਹੀ॥*
*ਹਰਿ ਤਜਿ ਕਤ ਕਾਹੂ ਕੇ ਜਾਂਹੀ॥ ਰਹਾਉ॥*
*ਜਾ ਕੋ ਠਾਕੁਰੁ ਊਚਾ ਹੋਈ॥*
*ਸੋ ਜਨੁ ਪਰ ਘਰ ਜਾਤ ਨ ਸੋਹੀ॥*
*ਸੋ ਸਾਹਿਬੁ ਰਹਿਆ ਭਰਪੂਰਿ॥*



*ਸਦਾ ਸੰਗਿ ਨਾਹੀ ਹਰਿ ਦੂਰਿ॥* *ਅੰਕ - 330*

ਜਦ ਵਾਹਿਗੁਰੂ ਦੀ ਸੱਚੇ ਦਿਲੋਂ ਸ਼ਰਨ ਪਕੜੀਏ ਅਤੇ ਸਿਰ ਤੇ ਆਈ ਮੁਸੀਬਤ ਜਾਂ ਖਤਰੇ ਤੋਂ ਬਚਣ ਦੀ ਪ੍ਰਾਰਥਨਾ ਕਰੀਏ ਤਾਂ ਵਾਹਿਗੁਰੂ ਸਾਡੇ ਗੁਣ ਔਗੁਣਾਂ ਦਾ ਖਿਆਲ ਨਹੀਂ ਕਰਦਾ, ਸਗੋਂ ਆਪਣੇ ਮੁੱਢ ਕਦੀਮੀ ਸੁਭਾਉ ਅਨੁਸਾਰ ਸਾਡੀ ਸਹਾਇਤਾ ਕਰਦਾ ਹੈ। ਸੱਚੇ ਦਿਲੋਂ ਨਿਰਮਾਣ ਤੇ ਨਿਆਸਰੇ ਹੋ ਕੇ ਵਾਹਿਗੁਰੂ ਦੀ ਸ਼ਰਨ ਪਕੜਨ ਦੇ ਨਤੀਜੇ ਕਈ ਵਾਰੀ ਬੜੇ ਅਸਚਰਜ ਅਤੇ ਇਨਸਾਨੀ ਅਕਲ ਨੂੰ ਦੰਗ ਕਰਨ ਵਾਲੇ ਹੁੰਦੇ ਹਨ।

ਕਲਕੱਤੇ ਦੇ ਆਤਮ ਸਾਇੰਸ ਦੇ ਇਕ ਮੈਂਬਰ ਬੜੇ ਗੁਰਮੁਖ, ਬੜੇ ਵਿਦਵਾਨ ਅਤੇ ਬੜੇ ਗਿਆਨੀ ਹਨ। ਮੈਨੂੰ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਮੁਸ਼ਕਲ ਹਰਫ ਜਾਂ ਸੰਸਕ੍ਰਿਤ ਆਦਿ ਦੇ ਔਖੇ ਸਲੋਕਾਂ ਦੇ ਅਰਥ ਪੁੱਛਣ ਦੀ ਲੋੜ ਪਵੇ ਤਾਂ ਆਮ ਕਰਕੇ ਮੈਂ ਇਨ੍ਹਾਂ ਗਿਆਨੀ ਜੀ ਤੋਂ ਪੁਛਿਆ ਕਰਦਾ ਹਾਂ।

ਇਨ੍ਹਾਂ ਗਿਆਨੀ ਜੀ ਦਾ ਵੱਡਾ ਲੜਕਾ ਅੰਮ੍ਰਿਤਸਰ ਵਿਖੇ ਮੁਲਾਜ਼ਮ ਸੀ ਅਤੇ ਦਿਲ ਵਿਚ ਪੰਥਕ ਪਿਆਰ ਰੱਖਣ ਕਰਕੇ ਸਿੱਖ ਸਭਾ ਸੁਸਾਇਟੀਆਂ ਅੰਦਰ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਅੰਮ੍ਰਿਤਸਰ ਦੇ 1947 ਦੇ ਫਿਰਕੂ ਫਸਾਦਾਂ ਦੇ ਦਿਨਾਂ ਵਿਚ ਗਿਆਨੀ ਜੀ ਮੇਰੇ ਪਾਸ ਇਕ ਦਿਨ ਬੜੇ ਪਰੇਸ਼ਾਨ ਅਤੇ ਚਿੰਤਾਵਾਨ ਹਾਲਤ ਵਿਚ ਆ ਕੇ ਆਖਣ ਲੱਗੇ ਕਿ ਉਨ੍ਹਾਂ ਨੂੰ ਅੰਮ੍ਰਿਤਸਰੋਂ ਤਾਰ ਆਈ ਹੈ, ਜਿਸ ਵਿਚ ਲਿਖਿਆ ਹੈ ਕਿ ਉਨ੍ਹਾਂ ਦਾ ਲੜਕਾ ਫਿਰਕੂ ਫਸਾਦਾਂ ਦੇ ਸਬੰਧ ਵਿਚ ਗ੍ਰਿਫਤਾਰ ਹੋ ਗਿਆ ਹੈ। ਗਿਆਨੀ ਜੀ ਦੇ ਖਿਆਲ ਅਨੁਸਾਰ ਫਿਰਕੂ ਫਸਾਦਾਂ ਵਿਚ ਫੜੇ ਹੋਏ ਆਦਮੀਆਂ ਨੂੰ ਪੰਜਾਬ ਅੰਦਰ ਬੜੀ ਤਕਲੀਫ ਹੋ ਰਹੀ ਸੀ। ਪੰਜਾਬ ਦੀ ਪੁਲੀਸ ਦਾ ਵਧੇਰੇ ਮੁਸਲਮਾਨ ਹੋਣ ਕਰਕੇ ਫਸਾਦਾਂ ਸਬੰਧੀ ਫੜੇ ਸਿੱਖਾਂ ਹਿੰਦੂਆਂ ਨਾਲ ਪੁਲੀਸ ਵਲੋਂ ਬੜਾ

ਭੈੜਾ ਸਲੂਕ ਕੀਤਾ ਜਾਂਦਾ ਸੀ। ਗਿਆਨੀ ਜੀ ਆਖਣ ਲੱਗੇ ਕਿ ਉਨ੍ਹਾਂ ਦੇ ਕਲਕੱਤੇ ਹੋਣ ਕਰਕੇ ਅੰਮ੍ਰਿਤਸਰ ਵਿਚ ਲੜਕੇ ਦੇ ਪਕੜੇ ਜਾਣ ਉਤੇ, ਮੁਕੱਦਮੇ ਦੀ ਪੈਰਵੀ ਕਰਨ ਵਾਲਾ, ਘਰ ਦੀ ਦੇਖ ਭਾਲ ਕਰਨ ਵਾਲਾ ਹੋਰ ਕੋਈ ਨਹੀਂ। (ਗਿਆਨੀ ਜੀ ਕਲਕੱਤੇ ਵਿਚ ਆਪ ਇਕੱਲੇ ਹੀ ਰਹਿੰਦੇ ਸਨ ਅਤੇ ਉਨ੍ਹਾਂ ਦਾ ਸਾਰਾ ਪਰਿਵਾਰ ਅੰਮ੍ਰਿਤਸਰ ਵਿਖੇ ਰਹਿੰਦਾ ਸੀ ਅਤੇ ਵੱਡਾ ਲੜਕਾ ਹੀ ਸਾਰੇ ਘਰ ਦਾ ਇੰਤਜ਼ਾਮ ਕਰਦਾ ਸੀ।

ਗਿਆਨੀ ਜੀ ਦੀ ਇਸ ਸਬੰਧ ਵਿਚ ਮੇਰੇ ਨਾਲ ਹੋਈ ਗੱਲਬਾਤ ਦਾ ਸਾਰ ਕੁਝ ਇਸ ਤਰ੍ਹਾਂ ਹੈ -

ਗਿਆਨੀ ਜੀ - ਸਰਦਾਰ ਜੀ, ਪੰਜਾਬ ਪੁਲੀਸ ਤਾਂ ਸਾਰੀ ਹੈ ਹੀ ਮੁਸਲਮਾਨਾਂ ਨਾਲ ਭਰੀ ਪਈ। ਜਿਨ੍ਹਾਂ ਹਿੰਦੂ-ਸਿੱਖਾਂ ਨੂੰ ਫਸਾਦਾਂ ਦੇ ਸਬੰਧ ਵਿਚ ਪਕੜਿਆ ਜਾਂਦਾ ਹੈ ਉਨ੍ਹਾਂ ਨਾਲ ਤਾਂ ਪੁਲੀਸ ਵਾਲੇ ਪੂਰੀ ਪੂਰੀ ਖਾਰ ਕਢਦੇ ਹਨ। ਮੁਕੱਦਮਾ ਚਲਾਣ ਤੋਂ ਕਿੰਨਾਂ-ਕਿੰਨਾਂ ਚਿਰ ਪਹਿਲੇ ਮੁਲਜ਼ਮਾਂ ਨੂੰ ਹਵਾਲਾਤਾਂ ਵਿਚ ਰੱਖਿਆ ਜਾਂਦਾ ਹੈ ਅਤੇ ਬੜੀਆਂ-ਬੜੀਆਂ ਤਕਲੀਫਾਂ ਦਿਤੀਆਂ ਜਾਂਦੀਆਂ ਹਨ। ਝੂਠੇ ਮੁਕੱਦਮਿਆਂ ਨੂੰ ਸੱਚੇ ਸਾਬਤ ਕਰਨ ਵਾਸਤੇ ਕਈ ਝੂਠੇ ਗਵਾਹ ਬਣਾਏ ਜਾਂਦੇ ਹਨ ਅਤੇ ਬਹੁਤ ਵਾਰੀ ਨਿਰਦੋਸ਼ ਬੰਦਿਆਂ ਨੂੰ ਸਖਤ ਸਜ਼ਾਵਾਂ ਦਵਾਈਆਂ ਜਾਂਦੀਆਂ ਹਨ।

ਜਦ ਗਿਆਨੀ ਜੀ ਨੂੰ ਦੱਸਿਆ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਸ਼ਾ ਅਨੁਸਾਰ ਮੁਸੀਬਤਾਂ ਤੇ ਖਤਰਿਆਂ ਦੇ ਸਮੇਂ ਵਾਹਿਗੁਰੂ ਜੀ ਦਾ ਸੱਚੇ ਦਿਲੋਂ ਆਸਰਾ ਲੈਣਾ ਮੁਸੀਬਤਾਂ ਤੇ ਖਤਰਿਆਂ ਤੋਂ ਬਚਣ ਦਾ ਸੁਨਹਿਰੀ ਇਲਾਜ ਹੈ ਅਤੇ ਜਦ ਗਿਆਨੀ ਜੀ ਨੂੰ ਦੱਸਿਆ ਗਿਆ ਕਿ ਉਨ੍ਹਾਂ ਨੂੰ ਦੁਨਿਆਵੀ ਆਸਾਂ, ਉਮੀਦਾਂ, ਤਦਬੀਰਾਂ, ਉਪਾਵਾਂ ਨੂੰ ਤਿਆਗ ਕੇ ਕੇਵਲ ਵਾਹਿਗੁਰੂ ਸੱਚੇ ਪਾਤਸ਼ਾਹ ਦੀ ਰਖਸ਼ਕ ਸ਼ਕਤੀ ਦਾ ਆਸਰਾ ਰੱਖਣਾ ਚਾਹੀਦਾ ਹੈ ਤਾਂ ਗਿਆਨੀ



ਜੀ ਨੇ ਆਖਿਆ ਕਿ ਮੈਂ ਸਭ ਕੁਝ ਜਾਣਦਾ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਭੋਗ ਪਾਏ ਹਨ। ਇਸ ਦੇ ਮਹਾਂਵਾਕਾਂ ਦੀ ਬੜੀ ਵਾਰੀ ਕਥਾ ਕਰਕੇ ਸੰਗਤਾਂ ਨੂੰ ਸੁਣਾਈ ਏ ਪਰ ਸਰਦਾਰ ਜੀ, ਕੀ ਇਹ ਸੱਚੀ ਗੱਲ ਹੈ ਕਿ ਵਾਹਿਗੁਰੂ ਅੱਜਕਲ੍ਹ ਕਲਿਜੁਗ ਦੇ ਸਮੇਂ ਵਿਚ ਵੀ ਸਾਡੇ ਵਰਗੇ ਪਾਪੀਆਂ ਦੀਆਂ ਅਰਦਾਸਾਂ ਸੁਣਦਾ ਤੇ ਪੂਰੀਆਂ ਕਰਦਾ ਹੈ?

ਜਦ ਗਿਆਨੀ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਵਾਹਿਗੁਰੂ ਸਮੇਂ ਦੇ ਬਦਲਣ ਨਾਲ ਆਪਣਾ ਸੁਭਾਵ ਨਹੀਂ ਬਦਲਦਾ, ਉਹ ਨਿਯਮ ਰੂਪ ਹੈ ਅਤੇ ਤਬਦੀਲੀਆਂ ਤੋਂ ਆਜ਼ਾਦ ਇਕ ਰਸ, ਇਕ ਹਾਲਤ ਵਿਚ ਸਦਾ ਮਸਤ ਰਹਿਣ ਵਾਲੀ ਹਸਤੀ ਹੈ ਅਤੇ ਉਹ ਸਰਨ ਆਏ ਦੇ ਪਾਪਾਂ, ਊਣਤਾਈਆਂ ਤੇ ਔਗੁਣਾਂ ਦਾ ਖਿਆਲ ਨਹੀਂ ਕਰਦਾ ਅਤੇ ਆਪਣੇ ਪੁਰਾਤਨ ਬਿਰਦ ਅਨੁਸਾਰ 'ਸ਼ਰਨ ਪਰੇ ਕੀ ਲਾਜ' ਰੱਖਦਾ ਹੈ, ਤਾਂ ਗਿਆਨੀ ਜੀ ਨੇ ਅਸਚਰਜਤਾ ਭਰੇ ਉਤਸ਼ਾਹ ਵਿਚ ਆਖਿਆ - "ਸਰਦਾਰ ਜੀ, "ਫੇਰ ਤੁਸੀਂ ਆਪ ਅਰਦਾਸ ਕਰੋ ਕਿ ਮੇਰੇ ਬੱਚੇ ਤੇ ਆਈ ਮੁਸੀਬਤ ਟਲ ਜਾਵੇ।"

ਜਦ ਗਿਆਨੀ ਜੀ ਨੂੰ ਫੇਰ ਦੱਸਿਆ ਗਿਆ ਕਿ ਵਾਹਿਗੁਰੂ ਜੀ ਦੀ ਨਜ਼ਰ ਵਿਚ ਸਭ ਉਸ ਦੇ ਬੱਚੇ ਇਕੋ ਜੇਹੇ ਹਨ ਅਤੇ ਜੋ ਉਸ ਦੇ ਹਜ਼ੂਰ ਭਰੋਸੇ ਅਤੇ ਸਿਦਕ ਨਾਲ ਅਰਦਾਸ ਕਰਦਾ ਹੈ, ਵਾਹਿਗੁਰੂ ਉਸੇ ਦੀ ਸਹਾਇਤਾ ਕਰਦਾ ਹੈ, ਇਸ ਲਈ ਗਿਆਨੀ ਜੀ ਨੂੰ ਆਪ ਅਰਦਾਸ ਕਰਨੀ ਚਾਹੀਦੀ ਹੈ। ਤਾਂ ਗਿਆਨੀ ਜੀ ਨੇ ਆਖਿਆ ਕਿ ਚੰਗਾ ਜੀ, ਮੈਂ ਵੀ ਅਰਦਾਸ ਕਰਾਂਗਾ, ਪਰ ਤੁਸੀਂ ਵੀ ਜ਼ਰੂਰ ਅਰਦਾਸ ਕਰਨੀ।

ਇਸ ਸਾਰੀ ਘਟਨਾ ਵਿਚ ਮੈਂ ਇਹ ਪ੍ਰਤੀਤ ਕਰ ਰਿਹਾ ਸੀ ਕਿ ਗਿਆਨੀ ਜੀ ਆਪਣੀ ਅਰਦਾਸ ਨਾਲੋਂ ਮੇਰੀ ਅਰਦਾਸ ਵਿਚ

ਕੋਈ ਜ਼ਿਆਦਾ ਅਸਰ ਮੰਨ ਰਹੇ ਸਨ ਤੇ ਏਸੇ ਲਈ ਮੁੜ ਮੁੜ ਮੈਨੂੰ ਅਰਦਾਸ ਕਰਨ ਵਾਸਤੇ ਪ੍ਰੇਰਦੇ ਸਨ, ਪਰ ਮੈਂ ਅਰਦਾਸ ਦੇ ਅਸੂਲ ਜਾਣਦਾ ਹੋਇਆ ਗਿਆਨੀ ਜੀ ਨੂੰ ਇਸ ਅਸੂਲ ਤੋਂ ਜਾਣੂ ਕਰਾਣਾ ਚਾਹੁੰਦਾ ਸੀ, ਇਸ ਲਈ ਮੈਂ ਉਨ੍ਹਾਂ ਨੂੰ ਆਪ ਸਿਦਕ ਭਰੋਸੇ ਨਾਲ ਅਰਦਾਸ ਕਰਨ ਵਾਸਤੇ ਆਖਦਾ ਸੀ।

ਆਖਰ ਫੈਸਲਾ ਇਹ ਹੋਇਆ ਕਿ ਮੈਂ ਆਪਣੀ ਥਾਂ ਅਤੇ ਗਿਆਨੀ ਜੀ ਆਪਣੀ ਥਾਂ ਸੱਚੇ ਪਾਤਸ਼ਾਹ ਅੱਗੇ ਅਰਦਾਸ ਕਰੀਏ। ਮੇਰੇ ਮਕਾਨ ਉਤੇ ਉਨ੍ਹਾਂ ਦਿਨਾਂ ਵਿਚ ਫਸਾਦਾਂ ਵਿਚ ਮਾਸੂਮ ਤੇ ਨਿਰਦੋਸ਼ ਮਾਰੇ ਗਏ ਸਿੱਖ ਹਿੰਦੂ ਮੁਸਲਮਾਨਾਂ ਦੀਆਂ ਆਤਮਾਵਾਂ ਦੀ ਸ਼ਾਂਤੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਹੋਇਆ ਸੀ। ਇਸ ਪਾਠ ਵਿਚ ਗਿਆਨੀ ਜੀ ਵਧ ਚੜ੍ਹ ਕੇ ਹਿੱਸਾ ਲੈ ਰਹੇ ਸੀ। ਉਕਤ ਗੱਲਬਾਤ ਮਗਰੋਂ ਗਿਆਨੀ ਜੀ ਨੇ ਉਸ ਰਾਤ ਮੇਰੇ ਮਕਾਨ ਉਤੇ ਹੀ ਰਹਿਣ ਦੀ ਇਜਾਜ਼ਤ ਮੰਗੀ ਜੋ ਕਿ ਉਨ੍ਹਾਂ ਨੂੰ ਖੁਸ਼ੀ ਨਾਲ ਦਿਤੀ ਗਈ। ਗਿਆਨੀ ਜੀ ਨੇ ਉਸ ਰਾਤ ਮਹਾਰਾਜ ਦਾ ਜਿਸ ਸਿਦਕ ਅਤੇ ਪਿਆਰ ਨਾਲ ਪਾਠ ਕੀਤਾ, ਉਹ ਡਾਹਢਾ ਸ਼ਲਾਘਾਯੋਗ ਸੀ ਅਤੇ ਮੈਨੂੰ ਯਕੀਨ ਸੀ ਕਿ ਗਿਆਨੀ ਜੀ ਦੀ ਅਰਦਾਸ ਨੇ ਅਰਦਾਸ ਦੇ ਸਾਰੇ ਨਿਯਮ ਪੂਰੇ ਕਰ ਦਿਤੇ ਹਨ ਅਤੇ ਇਹ ਅਕਾਲ ਪੁਰਖ ਦੀ ਦਰਗਾਹ ਵਿਚ ਪ੍ਰਵਾਨ ਹੋਵੇਗੀ।

ਅਗਲੀ ਸਵੇਰੇ ਗਿਆਨੀ ਜੀ ਜਾਣ ਵੇਲੇ ਆਖਣ ਲੱਗੇ ਸਰਦਾਰ ਜੀ, ਤੁਸੀਂ ਫੇਰ ਵੀ ਅਰਦਾਸ ਕਰਨੀ, ਮੇਰੀ ਆਪ ਅੱਗੇ ਏਹੋ ਬੇਨਤੀ ਹੈ। ਜਦ ਗਿਆਨੀ ਜੀ ਨੂੰ ਦੱਸਿਆ ਗਿਆ ਕਿ ਵਾਹਿਗੁਰੂ ਸੱਚੇ ਪਾਤਸ਼ਾਹ ਅੱਗੇ ਇਕ ਵਾਰੀ ਹੀ ਸੱਚੇ ਦਿਲੋਂ ਅਰਦਾਸ ਕੀਤੀ ਹੋਈ ਸੁਣੀ ਜਾਂਦੀ ਹੈ, ਘੜੀ ਮੁੜੀ ਅਰਦਾਸਾਂ ਕਰਨੀਆਂ ਆਪਣੇ ਮਨ ਦੀ ਕਮਜ਼ੋਰੀ ਤੇ ਨਿਸਚੇ ਦੀ ਕਮੀ



ਜ਼ਾਹਿਰ ਕਰਦੀਆਂ ਹਨ, ਤਾਂ ਗਿਆਨੀ ਜੀ ਹੈਰਾਨੀ ਦੀ ਅਵਸਥਾ ਵਿਚ ਮੇਰੇ ਮਕਾਨ ਤੋਂ ਵਿਦਾ ਹੋ ਗਏ।

ਪੰਜਾਂ-ਸੱਤਾਂ ਦਿਨਾਂ ਪਿਛੋਂ ਮੈਨੂੰ ਮੇਰੀ ਇਸਤ੍ਰੀ ਨੇ ਦੱਸਿਆ ਕਿ ਗਿਆਨੀ ਜੀ ਅੱਜ ਆਏ ਸਨ ਅਤੇ ਬੜੇ ਖੁਸ਼ ਨਜ਼ਰ ਆਉਂਦੇ ਸਨ। ਇਹ ਫਲ ਛੱਡ ਗਏ ਹਨ ਅਤੇ ਆਖਦੇ ਸਨ - ਸਰਦਾਰ ਹੋਰਾਂ ਨੂੰ ਕਹਿ ਦੇਣਾ ਕਿ ਅੰਮ੍ਰਿਤਸਰੋਂ ਤਾਰ ਆਈ ਹੈ, ਉਨ੍ਹਾਂ ਦੇ ਲੜਕੇ ਨੂੰ ਬਗੈਰ ਮੁਕੱਦਮਾ ਚਲਾਣ ਦੇ ਹੀ ਬਾਇਜ਼ਤ ਰਿਹਾ ਕਰ ਦਿਤਾ ਗਿਆ ਹੈ।



# ਸਿਦਕ ਭਰੀ ਅਰਦਾਸ ਦੀ ਸ਼ਾਨ

ਜਿਸ ਤਰ੍ਹਾਂ ਵਾਹਿਗੁਰੂ ਜੀ ਸਦਾ ਸਲਾਮਤ ਹਨ ਅਤੇ ਸਭ ਸਮਿਆਂ ਤੇ ਸਭ ਥਾਵਾਂ ਤੇ ਆਪਣੇ ਬੰਦਿਆਂ ਦੀ ਅਰਦਾਸ ਸੁਣਦੇ ਰਹੇ ਹਨ, ਉਸੇ ਤਰ੍ਹਾਂ ਵਾਹਿਗੁਰੂ ਜੀ ਦੇ ਸਿਦਕੀ ਪਿਆਰੇ ਵੀ ਸਭ ਸਮਿਆਂ ਵਿਚ ਅਤੇ ਸਭ ਥਾਵਾਂ ਤੇ ਸੱਚੀਆਂ ਤੇ ਦਿਲੀ ਅਰਦਾਸਾਂ ਕਰ ਕਰਕੇ ਵਾਹਿਗੁਰੂ ਜੀ ਤੋਂ ਸਦਾ ਆਪਣੇ ਵਿਗੜੇ ਅਤੇ ਮੁਸ਼ਕਲ ਕਾਰਜ ਰਾਸ ਕਰਵਾਂਦੇ ਰਹੇ ਹਨ। ਵਾਹਿਗੁਰੂ ਜੀ ਦੇ ਪਿਆਰੇ ਤੋਂ ਸਾਡੀ ਮੁਰਾਦ ਉਸ ਪੁਰਸ਼ ਦੀ ਹੈ ਜੋ ਵਾਹਿਗੁਰੂ ਜੀ ਨੂੰ ਸੱਚੇ ਦਿਲੋਂ ਅੰਗ ਸੰਗ ਅਤੇ ਸਰਬ ਸ਼ਕਤੀਮਾਨ ਮੰਨਦਾ ਹੈ। ਐਸਾ ਪੁਰਸ਼ ਮੁਸੀਬਤਾਂ ਤੇ ਮੁਸ਼ਕਲਾਂ ਵਿਚ ਆਪਣਾ ਇਨਸਾਨੀ ਫਰਜ਼ ਵੀ ਪੂਰਾ ਕਰਦਾ ਹੈ, ਪਰ ਆਪਣੀਆਂ ਕੋਸ਼ਿਸ਼ਾਂ ਨੂੰ ਕਾਫ਼ੀ ਨਾ ਸਮਝਦਾ ਹੋਇਆ, ਸਫਲਤਾ ਵਾਸਤੇ ਨਿਰਮਾਣ ਅਤੇ ਭਰੋਸੇ-ਯੋਗ ਅਰਦਾਸ ਦਾ ਆਸਰਾ ਵੀ ਲੈਂਦਾ ਹੈ। ਐਸੇ ਪੁਰਸ਼ ਸਭ ਸਮਿਆਂ, ਸਭ ਕੌਮਾਂ ਅਤੇ ਸਭ ਦੇਸ਼ਾਂ ਵਿਚ ਪੈਦਾ ਹੁੰਦੇ ਆਏ ਹਨ। ਇਸ ਲੇਖ ਦੁਆਰਾ ਅਸੀਂ ਆਤਮ ਸਾਇੰਸ ਲਹਿਰ ਦੇ ਮੈਂਬਰਾਂ ਨੂੰ ਇਕ ਸੱਚੇ ਈਸਾਈ ਲੈਫਟੀਨੈਂਟ ਜਰਨਲ ਸਰ ਵਿਲੀਅਮ ਡੌਬੀ ਦੇ ਦਰਸ਼ਨ ਕਰਾਣਾ ਚਾਹੁੰਦੇ ਹਾਂ। ਆਪ 1879 ਵਿਖੇ ਮਦਰਾਸ ਅੰਦਰ ਪੈਦਾ ਹੋਏ, ਫੌਜ ਵਿਚ ਭਰਤੀ ਹੋ ਕੇ ਬੂਅਰ ਜੰਗ ਅਤੇ ਸੰਸਾਰ ਦੀ ਪਹਿਲੀ ਜੰਗ ਵਿਖੇ ਵੱਡੇ ਜ਼ਿੰਮੇਵਾਰੀ ਦੇ ਅਹੁਦਿਆਂ ਤੇ ਰਹਿ ਕੇ ਯੁੱਧ ਵਿਚ ਆਪ ਨੇ ਹਿੱਸਾ ਲੀਤਾ ਅਤੇ 1940 ਤੋਂ 1942 ਤਕ ਮਾਲਟਾ ਦੇ ਗਵਰਨਰ ਰਹੇ। ਆਪ ਇਕ ਅੰਗਰੇਜ਼ੀ ਦੇ ਲੇਖ ਵਿਚ ਆਪਣੇ ਅੰਦਰੂਨੀ ਨਿਸਚਿਆਂ ਬਾਬਤ ਇਸ ਪ੍ਰਕਾਰ ਲਿਖਦੇ ਹਨ -



The chief and most far reaching lesson I have drawn from my experience of life is undoubtedly the reality of God. When I speak of the reality of God I don't mean some Abstract idea which some peolpe may call God nor a vague conception such as the prime cause, not fate nor any of the other indefinite and impersonal experience by which men sometimes seek to describe Him. But I mean that I have learned that He is intensely personal Being, with whom one may become acquainted and be in close relationship and who is interested in me and my affairs, who desires my well-being and plans to use me to fulfil His purposes. This Being has been intensely real to me. His reality has been so truly part and parcel of my life that it has exerted a controlling influence on me.

An illustration of the way to which I have seen His guiding hand may be helpful. For instance, my entrance into the Army may be quoted as a case in point. As most of my relatives and forbears had been in the Army, I naturally desired to follow their steps. But when I was a boy, it was discovered that my eyesight was not too good, and it was considered very unlikely that I would pass the medical examination for the Army. Consequently my studies

were planned to enable me to enter the Indian Civil Service, but it was considered that the experience of a public examination would be beneficial to me and in consequence I sat for the entrance examination to the Royal Military Academy with that object in view and none other. To my surprise and that of my parents, I passed the Medical test, but I had not passed high enough to qualify for a place. But to my further surprise a number of candidates above me were rejected on medical grounds and in due course I was admitted to the Royal Military Academy. Since my parents and I had made the choice of my career a definite matter of earnest prayer, we had no doubt that God answered these prayers, we had no doubt that God answered these prayers, in this quite unexpected way and that His purpose for me was that I should follow a military career and my subsequent consideration of the matter in the light of experience has so far as I am concerned, fully confirmed that original opinion.

ਉਲਥਾ - ਜ਼ਿੰਦਗੀ ਦੇ ਤਜਰਬੇ ਤੋਂ ਸਭ ਤੋਂ ਵੱਡਾ ਅਤੇ ਜ਼ਰੂਰੀ ਸਬਕ ਜੋ ਮੈਂ ਪ੍ਰਾਪਤ ਕੀਤਾ ਹੈ, ਉਹ ਹੈ ਵਾਹਿਗੁਰੂ ਜੀ ਦੀ ਹਸਤੀ ਵਿਚ ਦ੍ਰਿੜ੍ਹ ਵਿਸ਼ਵਾਸ। ਜਦ ਮੈਂ ਵਾਹਿਗੁਰੂ ਜੀ ਦੀ ਹੋਂਦ ਬਾਰੇ ਆਖਦਾ ਹਾਂ, ਤਾਂ ਮੇਰਾ ਮਤਲਬ ਕਿਸੇ ਐਸੇ ਨਿਰੰਕਾਰ, ਖਿਆਲੀ ਹੋਂਦ ਜਾਂ, ਆਦਿ ਕਾਰਨ, ਕਿਸਮਤ ਆਦਿ ਦੇ ਗੋਲ ਮੋਲ ਅਧੂਰੇ ਲਕਸ਼ਣਾਂ ਵਾਲੇ ਵਾਹਿਗੁਰੂ ਤੋਂ ਨਹੀਂ, ਜਿਹਾ ਕਿ



ਕਈ ਆਦਮੀ ਵਾਹਿਗੁਰੂ ਸਬੰਧੀ ਆਖਿਆ ਕਰਦੇ ਹਨ, ਸਗੋਂ ਜਿਸ ਵਾਹਿਗੁਰੂ ਦੀ ਅਸਲੀਅਤ ਦਾ ਮੈਨੂੰ ਤਜਰਬਾ ਹੋਇਆ ਉਹ ਸਾਕਾਰ, ਸੱਚਾ ਅੰਗ ਸੰਗ ਰਹਿਣ ਵਾਲਾ ਵਾਹਿਗੁਰੂ ਹੈ, ਜਿਸ ਨਾਲ ਕਿ ਜਾਣ-ਪਛਾਣ ਕਰਾਈ ਜਾ ਸਕਦੀ ਹੈ ਅਤੇ ਜਿਸ ਦੇ ਨਜ਼ਦੀਕ ਰਿਹਾ ਜਾ ਸਕਦਾ ਹੈ ਅਤੇ ਜੋ ਮੇਰੇ ਅਤੇ ਮੇਰੇ ਮਾਮਲਿਆਂ ਵਿਚ ਪੂਰੀ ਦਿਲਚਸਪੀ ਲੈਂਦਾ ਹੈ, ਮੇਰਾ ਵਾਹਿਗੁਰੂ ਮੇਰਾ ਸੱਚਾ ਸ਼ੁਭਚਿੰਤਕ ਹੈ ਅਤੇ ਆਪਣੇ ਕਾਰਜਾਂ ਲਈ ਮੈਥੋਂ ਸੇਵਾ ਲੈਣ ਦੀ ਵਿਉਂਤ ਬਣਾਂਦਾ ਹੈ। ਵਾਹਿਗੁਰੂ ਦੀ ਐਸੀ ਅਸਲੀਅਤ ਮੇਰੇ ਅਤੀ ਨਜ਼ਦੀਕ ਰਹੀ ਹੈ। ਵਾਹਿਗੁਰੂ ਦੀ ਹਸਤੀ ਦਾ ਮੇਰੇ ਅਤੇ ਮੇਰੇ ਜੀਵਨ ਉਤੇ ਇਤਨਾ ਪ੍ਰਭਾਵ ਰਿਹਾ ਹੈ ਕਿ ਮੇਰੇ ਸਰਬ-ਕਾਰਜ ਇਸ ਪ੍ਰਭਾਵ ਦੇ ਅਧੀਨ ਹੁੰਦੇ ਰਹੇ ਹਨ।

ਵਾਹਿਗੁਰੂ ਦੀ ਅਗਵਾਈ ਜੋ ਮੈਂ ਆਪਣੇ ਜੀਵਨ ਵਿਖੇ ਸਦਾਂ ਦੇਖੀ ਹੈ, ਉਸ ਨੂੰ ਮਿਸਾਲ ਦੇ ਕੇ ਦੱਸਣਾ ਪਾਠਕਾਂ ਲਈ ਲਾਭਵੰਦ ਹੋਵੇਗਾ। ਮੇਰਾ ਫੌਜ ਵਿਚ ਭਰਤੀ ਹੋਣਾ ਵੀ ਵਾਹਿਗੁਰੂ ਦੀ ਅਗਵਾਈ ਦਾ ਨਤੀਜਾ ਸੀ। ਕਿਉਂਕਿ ਮੇਰੇ ਬਜ਼ੁਰਗ ਅਤੇ ਰਿਸ਼ਤੇਦਾਰ ਵਧੇਰੇ ਫੌਜ ਵਿਚ ਸਨ, ਇਸ ਕਰਕੇ ਕੁਦਰਤੀ ਤੌਰ ਤੇ ਮੇਰਾ ਵੀ ਫੌਜ ਵਿਚ ਜਾਣ ਦਾ ਖਿਆਲ ਸੀ। ਪਰ ਜਦ ਮੈਂ ਬੱਚਾ ਹੀ ਸੀ ਤਾਂ ਇਹ ਪਤਾ ਲਗ ਗਿਆ ਸੀ ਕਿ ਮੇਰੀ ਨਜ਼ਰ ਇਤਨੀ ਕਮਜ਼ੋਰ ਸੀ ਕਿ ਮੇਰਾ ਫੌਜ ਵਿਚ ਭਰਤੀ ਹੋਣਾ ਮੁਸ਼ਕਲ ਹੋਵੇਗਾ। ਇਸੇ ਕਰਕੇ ਮੇਰੀ ਤਾਲੀਮ ਐਸੀ ਤਜਵੀਜ਼ ਕੀਤੀ ਗਈ ਕਿ ਮੈਂ ਹਿੰਦੀ ਸਿਵਲ ਸਰਵਿਸ ਵਿਚ ਸ਼ਾਮਲ ਹੋ ਸਕਾਂ। ਪਰ ਇਸ ਖਿਆਲ ਨਾਲ ਕਿ ਪਬਲਿਕ ਪਰੀਖਿਆ ਵਿਚ ਬੈਠਣ ਨਾਲ ਮੈਨੂੰ ਲਾਭ ਪੁੱਜੇਗਾ, ਮੈਨੂੰ ਰਾਇਲ ਮਿਲਟਰੀ ਅਕੈਡਮੀ ਦੇ ਦਾਖਲੇ ਦੇ ਇਮਤਿਹਾਨ ਵਿਚ ਬਿਠਾਇਆ ਗਿਆ। ਮੈਨੂੰ ਅਤੇ ਮੇਰੇ ਮਾਪਿਆਂ ਨੂੰ ਇਹ ਦੇਖ ਕੇ ਬੜੀ ਹੈਰਾਨੀ ਹੋਈ ਕਿ ਮੈਂ ਡਾਕਟਰੀ ਇਮਤਿਹਾਨ ਵਿਚ ਪਾਸ ਨਿਕਲਿਆ। ਇਸ ਤੋਂ ਮਗਰੋਂ ਮੇਰਾ ਮੁੜ ਕੇ ਵੱਡਾ ਡਾਕਟਰੀ ਇਮਤਿਹਾਨ ਹੋਇਆ ਜਿਸ ਵਿਚ ਮੇਰੇ ਤੋਂ ਚੰਗੇ ਕਈ ਲੜਕੇ ਫੇਲ੍ਹ ਕੀਤੇ ਗਏ ਪਰ ਮੈਂ ਪਾਸ ਨਿਕਲਿਆ ਅਤੇ

ਸਮਾਂ ਆਉਣ ਉਤੇ ਮੈਨੂੰ ਰਾਇਲ ਮਿਲਟਰੀ ਕਾਲਜ ਵਿਚ ਦਾਖਲ ਕੀਤਾ ਗਿਆ ਕਿਉਂਕਿ ਮੇਰੇ ਦਾਖਲ ਹੋਣ ਬਾਰੇ ਮੈਨੂੰ ਅੰਤੇ ਮੇਰੇ ਮਾਪਿਆਂ ਨੂੰ ਕੇਵਲ ਅਰਦਾਸ ਦਾ ਹੀ ਸਹਾਰਾ ਸੀ, ਹੁਣ ਸਾਨੂੰ ਯਕੀਨ ਆ ਗਿਆ ਕਿ ਵਾਹਿਗੁਰੂ ਨੇ ਸਾਡੀ ਅਰਦਾਸ ਸੁਣੀ ਅਤੇ ਮਨਜ਼ੂਰ ਕੀਤੀ ਹੈ। ਮੇਰਾ ਯਕੀਨ ਸੀ ਕਿ ਫੌਜੀ ਜੀਵਨ ਦੇ ਜ਼ਰੀਏ ਵਾਹਿਗੁਰੂ ਮੈਥੋਂ ਆਪਣੀ ਸੇਵਾ ਲੈਣੀ ਚਾਹੁੰਦਾ ਹੈ ਅਤੇ ਮੇਰਾ ਇਹ ਯਕੀਨ ਜਦ ਵੀ ਮੈਂ ਪਿਛੋਂ ਵਿਚਾਰ ਕੀਤਾ, ਸੋਲਾਂ ਆਨੇ ਠੀਕ ਸਾਬਤ ਹੁੰਦਾ ਰਿਹਾ ਹੈ।

ਸ੍ਰੀ ਵਿਲੀਅਮ ਡੋਬੀ ਅਰਦਾਸ ਬਾਬਤ ਆਪਣੇ ਨਿਸਚੇ ਨੂੰ ਇਸ ਪ੍ਰਕਾਰ ਲਿਖਦੇ ਹਨ –

In 1929, I was commanding the Cairo Brigade, serious disturbances broke out in Palestine where the situation threatened to get completely out of hand. Troops and naval detachments were rushed to Palestine from Egypt and elsewhere and I was sent up to take cammand of the forces of the three fighting services of the country. Before the full reinforcements had arrived and when the troops in Palestine were full extended, I received a report in my headquarters at Jeruslem that a large force (said to be 5000) of armed Bedouin was moving on towards Gaza from the South-East. In Gaza there were many defenceless people inculding a British mission hospital with nurses and families. I knew thar if the Bedauin force, enflamed as it was with false propaganda, got into Gaza, the



place might become a shambles, but I had no available force to send there, all at my disposal being already very fully employed. I sent an engine with two trucks in which a couple of Lewis guns were mounted to patrol the railway to the east of the city, though I realized that the effect they could have would be microscopic. I also ordered some aircrafts to go out, locate the Bedouin and drop bombs in front of them; in the hope of heading them off. They, however, returned at having been unable to locate the Bedouin, who presumably took over in the wadis with which the country is intersected. But I continued after that to get information from other sources that the Bedouin continued to move towards Gaza until they were extremely close. The situation to me seemed prety depatate, so I did what I had frequently done before in difficult cricumstances and sought God's help. I remembed kneeling down in my office in Jerusalem and using some such words as these "Oh God! I have come to the end of my resources. If the Bedouin got into Gaza it seems that there will be a massacre' I cannot stop them. Please intervene." I continued to get information for a short time that the Bedouin were continuing to approach Gaza. i.e. in a South Western direction. Then suddenly I heard

that they had changed direction by a right angle and were moving North East i.e. in a direction where there was nothing to matter. They actually spent the night in the open country and did no harm to anyone. Early next morning H.M.S. Courageous arrived at Jafa with a battalion from Mala; part of the battalion was immediately sent to Gaza and the situation was saved. A British Govt. official also succeeded in getting in touch with Bedouin and after some difficulty managed to convince them ......had been misled and persuaded them to return to their homes. I tried to find out afterwards what had caused the sudden change of direction but no satisfactory explanation was found. I have never doubted that it was a case where God intervened in answer to humble prayer.

ਉਲਥਾ – 1929 ਵਿਚ ਜਦ ਮੈਂ ਕਾਇਰੋ ਬਰਗੇਡ ਦੀ ਕਮਾਂਡ ਕਰਦਾ ਸੀ, ਪੈਲਿਸਟੀਨ ਵਿਚ ਬੜੇ ਫਸਾਦ ਹੋਏ ਅਤੇ ਹਾਲਤ ਬਿਲਕੁਲ ਕਾਬੂ ਤੋਂ ਬਾਹਰ ਹੋ ਗਈ। ਮਿਸਰ ਤੋਂ ਖੁਸ਼ਕੀ ਤੇ ਸਮੁੰਦਰੀ ਫੌਜ ਪੈਲਿਸਟੀਨ ਭੇਜੀ ਗਈ ਅਤੇ ਮੈਨੂੰ ਤਿੰਨੋ (ਖੁਸ਼ਕੀ, ਸਮੁੰਦਰੀ ਤੇ ਹਵਾਈ) ਫੌਜਾਂ ਦਾ ਅਫ਼ਸਰ ਬਣਾ ਕੇ ਭੇਜਿਆ ਗਿਆ। ਇਸ ਤੋਂ ਪਹਿਲੇ ਕਿ ਮਦਦ ਦੀਆਂ ਫੌਜਾਂ ਪੂਰੀਆਂ ਪਹੁੰਚਦੀਆਂ, ਮੈਨੂੰ ਜ਼ੈਰੋਸ਼ਲਮ ਦੇ ਹੈਡਕਵਾਟਰ ਵਿਚ ਇਕ ਰੀਪੋਰਟ ਆਈ ਕਿ ਪੰਜ ਹਜ਼ਾਰ ਸ਼ਸਤਰਧਾਰੀ ਬੱਦੂ ਪੂਰਬ ਦੱਖਣ ਦੇ ਪਾਸਿਉਂ ਗਾਜ਼ਾ ਸ਼ਹਿਰ ਤੇ ਹਮਲਾ ਕਰਨ ਆ ਰਹੇ ਹਨ। ਗਾਜ਼ਾ ਵਿਖੇ ਬਹੁਤੇ ਮਾਸੂਮ ਤੇ ਨਿਹੱਥੇ ਲੋਕ ਰਹਿੰਦੇ ਸਨ, ਜਿਨ੍ਹਾਂ ਵਿਚ ਇਕ ਬਰਤਾਨਵੀ ਮਿਸ਼ਨ ਹਸਪਤਾਲ ਵੀ ਸੀ, ਜਿਸ ਵਿਚ



ਬਹੁਤ ਨਰਸਾਂ ਤੇ ਕਈ ਕਬੀਲੇ ਸਨ। ਮੈਨੂੰ ਪਤਾ ਸੀ ਕਿ ਸਾਡੇ ਖਿਲਾਫ਼ ਭੜਕਾਏ ਹੋਏ ਬੱਦੂ ਜੇ ਗਾਜ਼ਾ ਸ਼ਹਿਰ ਵਿਚ ਦਾਖਲ ਹੋ ਗਏ ਤਾਂ ਉਹ ਸ਼ਹਿਰ ਬਿਲਕੁਲ ਤਬਾਹ ਹੋ ਜਾਵੇਗਾ, ਪਰ ਮੇਰੇ ਪਾਸ ਕੋਈ ਫਾਲਤੂ ਫੌਜ ਨਹੀਂ ਸੀ ਜਿਸ ਨੂੰ ਗਾਜ਼ਾ ਮਦਦ ਵਾਸਤੇ ਭੇਜ ਸਕਦਾ। ਇਕ ਇੰਜਨ ਜਿਸ ਦੇ ਨਾਲ ਦੋ ਟਰੱਕ ਲੱਗੇ ਹੋਏ ਸਨ, ਸ਼ਹਿਰ ਦੇ ਪੂਰਬੀ ਪਾਸੇ ਦੀ ਰੇਲਵੇ ਲਾਈਨ ਦੀ ਦੇਖ ਭਾਲ ਲਈ ਭੇਜੇ ਗਏ। ਟਰੱਕਾਂ ਵਿਚ ਕੁਝ ਲੂਈਸ ਗਨਾਂ ਫਿਟ ਸਨ। ਪਰ ਮੈਂ ਜਾਣਦਾ ਸਾਂ ਕਿ ਇਨ੍ਹਾਂ ਦਾ ਕੋਈ ਅਸਰ ਨਹੀਂ ਹੋਣਾ। ਕੁਝ ਹਵਾਈ ਜਹਾਜ਼ ਵੀ ਭੇਜੇ ਗਏ ਤਾਕਿ ਬੱਦੂਆਂ ਨੂੰ ਲੱਭ ਕੇ ਉਨ੍ਹਾਂ ਉਤੇ ਬੰਬ ਸੁੱਟਣ, ਮਤਾਂ ਉਹ ਵਾਪਸ ਮੁੜ ਜਾਣ। ਹਵਾਈ ਜਹਾਜ਼ਾਂ ਨੂੰ ਬੱਦੂਆਂ ਦਾ ਕੋਈ ਪਤਾ ਹੀ ਨਾ ਲੱਗਾ ਅਤੇ ਸ਼ਾਮ ਨੂੰ ਵਾਪਸ ਆ ਗਏ। ਇਸ ਤੋਂ ਪਿਛੋਂ ਮੈਨੂੰ ਰੋਜ਼ ਖਬਰ ਪਹੁੰਚਦੀ ਰਹੀ ਕਿ ਬੱਦੂ ਗਾਜ਼ਾ ਸ਼ਹਿਰ ਦੇ ਬਿਲਕੁਲ ਨਜ਼ਦੀਕ ਪਹੁੰਚ ਗਏ ਹਨ। ਹਾਲਤ ਬੜੀ ਖਰਾਬ ਨਜ਼ਰ ਪਈ ਆਉਂਦੀ ਸੀ। ਉਸ ਵੇਲੇ ਮੈਂ ਉਹੋ ਕੁਝ ਕੀਤਾ ਜੋ ਕਿ ਮੁਸ਼ਕਲਾਂ ਅਤੇ ਮੁਸੀਬਤਾਂ ਵੇਲੇ ਮੈਂ ਬਹੁਤ ਵਾਰੀ ਅੱਗੇ ਕਰ ਚੁਕਿਆ ਸੀ। ਆਪਣੇ ਦਫਤਰ ਵਿਚ ਹੀ ਮੈਂ ਗੋਡਿਆਂ ਪਰਨੇ ਹੋ ਕੇ ਨਿਰਮਾਣ ਹਿਰਦੇ ਨਾਲ ਕੁਝ ਇਸ ਪ੍ਰਕਾਰ ਅਰਦਾਸ ਕੀਤੀ 'ਹੇ ਖੁਦਾਵੰਦ, ਮੇਰੇ ਇਨਸਾਨੀ ਵਸੀਲੇ ਬਿਲਕੁਲ ਖ਼ਤਮ ਹੋ ਗਏ ਹਨ। ਜੇ ਹੁਣ ਬੱਦੂ, ਗਾਜ਼ਾ ਸ਼ਹਿਰ ਵਿਖੇ ਦਾਖਲ ਹੋ ਗਏ ਤਾਂ ਮਾਸੂਮਾਂ ਦਾ ਕਤਲਿਆਮ ਹੋਣਾ ਜ਼ਰੂਰੀ ਹੈ। ਮੈਂ ਬੱਦੂਆਂ ਨੂੰ ਨਹੀਂ ਰੋਕ ਸਕਦਾ। ਕ੍ਰਿਪਾ ਕਰਕੇ ਹੁਣ ਤੂੰ ਦਖਲ ਦੇਹ ਅਤੇ ਸਹਾਇਤਾ ਕਰ। ਨਤੀਜਾ ਬੜਾ ਅਸਚਰਜ ਨਿਕਲਿਆ ਕੁਝ ਚਿਰ ਤਾਂ ਇਹ ਖਬਰ ਮਿਲਦੀ ਰਹੀ ਕਿ ਬੱਦੂ ਸ਼ਹਿਰ ਦੇ ਨਜ਼ਦੀਕ ਪਹੁੰਚ ਰਹੇ ਹਨ। ਉਪਰੰਤ ਅਚਾਨਕ ਹੀ ਇਹ ਖਬਰ ਆਉਣ ਲਗ ਪਈ ਕਿ ਬੱਦੂਆਂ ਨੇ ਉਹ ਰਸਤਾ ਛੱਡ ਕੇ ਦੂਸਰੇ ਪਾਸੇ ਰੁਖ ਕਰ ਲਿਆ ਹੈ। ਹੁਣ ਉਹ ਉਤਰ ਪੂਰਬ ਵਲ ਮੂੰਹ ਕਰੀ ਜਾ ਰਹੇ ਸਨ। ਸਾਰੀ ਰਾਤ ਬੱਦੂਆਂ ਨੇ ਖੁਲ੍ਹੇ ਮੈਦਾਨ ਵਿਚ ਕਿਆਮ ਕੀਤਾ ਪਰ ਕਿਸੇ ਇਕ ਆਦਮੀ ਨੂੰ ਵੀ ਉਨ੍ਹਾਂ ਨੁਕਸਾਨ ਨਾ

ਪੁਚਾਇਆ। ਅਗਲੀ ਸਵੇਰ ਹੀ ਜੰਗੀ ਜ਼ਹਾਜ ਕਰੇਜਿਅਸ ਫੌਜ ਸਮੇਤ ਜਾਫਾ ਪਹੁੰਚ ਗਿਆ। ਫੌਜ ਦਾ ਕੁਝ ਹਿੱਸਾ ਫੌਰਨ ਹੀ ਗਾਜ਼ਾ ਭੇਜਿਆ ਗਿਆ ਅਤੇ ਉਹ ਸ਼ਹਿਰ ਤਬਾਹ ਹੋਣੋਂ ਬਚ ਗਿਆ। ਬਰਤਾਨੀਆਂ ਗਵਰਨਮੈਂਟ ਦਾ ਇਕ ਅਫਸਰ ਬੱਦੂਆਂ ਤਕ ਪਹੁੰਚ ਕੇ ਉਨ੍ਹਾਂ ਨੂੰ ਇਹ ਸਮਝਾਣ ਵਿਚ ਸਫਲ ਹੋ ਗਿਆ ਕਿ ਉਨ੍ਹਾਂ ਨੂੰ ਇਹ ਸਮਝਾਣ ਵਿਚ ਸਫਲ ਹੋ ਗਿਆ ਕਿ ਉਨ੍ਹਾਂ ਨੂੰ ਦੁਸ਼ਮਨਾਂ ਵਲੋਂ ਐਵੇਂ ਭੜਕਾਇਆ ਗਿਆ ਸੀ। ਬੱਦੂਆਂ ਨੇ ਵਾਪਸ ਮੁੜ ਜਾਣਾ ਪਰਵਾਨ ਕਰ ਲੀਤਾ। ਪਿਛੋਂ ਮੈਂ ਇਹ ਪਤਾ ਲਗਾਣ ਦੀ ਬੜੀ ਕੋਸ਼ਿਸ਼ ਕੀਤੀ ਕਿ ਕਿਉਂ ਬੱਦੂਆਂ ਨੇ ਅਚਾਨਕ ਹੀ ਆਪਣਾ ਰੁਖ ਬਦਲ ਲੀਤਾ, ਪਰ ਮੈਨੂੰ ਕੋਈ ਤਸੱਲੀਬਖਸ਼ ਕਾਰਣ ਨਾ ਲੱਭ ਸਕਿਆ। ਮੇਰਾ ਇਹ ਬਿਲਾ-ਸ਼ੱਕ ਪੱਕਾ ਵਿਸ਼ਵਾਸ਼ ਹੈ ਕਿ ਇਸ ਮੌਕੇ ਤੇ ਖੁਦਾਵੰਦ ਨੇ ਮੇਰੀ ਨਿਰਮਾਣ ਅਰਦਾਸ ਸੁਣ ਕੇ ਗਾਜ਼ਾ ਸ਼ਹਿਰ ਨੂੰ ਹੱਥ ਦੇ ਕੇ ਬਚਾਇਆ।

ਇਸ ਅੰਗਰੇਜ਼ੀ ਦੇ ਲੇਖ ਵਿਚ ਸਰ-ਵਿਲੀਅਮ ਡੋਬੀ ਆਪਣੇ ਜੀਵਨ ਦੇ ਹੋਰ ਵੀ ਕਈ ਵਾਕਿਆਤ ਲਿਖਦੇ ਹਨ ਜਦ ਕਿ ਵਾਹਿਗੁਰੂ ਨੇ ਨਿਰਮਾਣ ਅਰਦਾਸ ਸੁਣੀ ਅੱਗੇ ਔਖੇ ਸਮਿਆਂ ਵਿਚ ਰੱਖਿਆ ਕੀਤੀ। ਅੰਤ ਵਿਚ ਸਰ-ਵਿਲੀਅਮ ਡੋਬੀ ਲਿਖਦੇ ਹਨ ਕਿ ਜਿਨ੍ਹਾਂ ਨੂੰ ਅਕਾਲ ਪੁਰਖ ਦੀ ਅਟੱਲ ਹਸਤੀ ਵਿਚ ਵਿਸ਼ਵਾਸ਼ ਹੈ ਅਤੇ ਉਸ ਦੀ ਮੌਜੂਦਗੀ ਨੂੰ ਸਦਾ ਅੰਗ ਸੰਗ ਪ੍ਰਤੀਤ ਕਰਦੇ ਹਨ ਉਹ ਭਿਆਨਕ ਤੋਂ ਭਿਆਨਕ ਮੁਸੀਬਤ ਦਾ ਵਾਹਿਗੁਰੂ ਆਸਰੇ ਡਟ ਕੇ ਮੁਕਾਬਲਾ ਕਰ ਸਕਦੇ ਹਨ।





# ਆਸਵੰਦ ਰਹਿਣਾ

ਆਤਮ ਸਾਇੰਸ ਦੇ ਅਸੂਲਾਂ ਵਿਚੋਂ ਇਕ ਬੜਾ ਅਸੂਲ ਅਰਦਾਸ ਜਾਂ ਬੇਨਤੀ ਕਰਨ ਮਗਰੋਂ ਆਸਵੰਦ ਰਹਿਣਾ ਹੈ। ਜਿਸ ਵਸਤੂ ਦੀ ਪ੍ਰਾਪਤੀ ਲਈ ਅਰਦਾਸ ਕੀਤੀ ਜਾਵੇ, ਅਰਦਾਸ ਮਗਰੋਂ ਉਸ ਵਸਤੂ ਦੇ ਪ੍ਰਾਪਤ ਹੋਣ ਦੀ ਪੂਰੀ ਆਸ ਹੋਣੀ ਚਾਹੀਦੀ ਹੈ। ਗੁਰਸਿੱਖ ਨੂੰ ਜਦ ਆਪਣੀ ਅਰਦਾਸ ਵਿਚ ਵਿਸ਼ਵਾਸ਼ ਹੋਵੇ ਤਾਂ ਜ਼ਰੂਰੀ ਹੈ ਕਿ ਅਰਦਾਸ ਮਗਰੋਂ ਉਹ ਆਪਣੀ ਅਰਦਾਸ ਦੇ ਪੂਰਿਆਂ ਹੋਣ ਦੀ ਆਸ ਕਰੇ। ਸਾਡੀਆਂ ਬਹੁਤ ਸਾਰੀਆਂ ਅਰਦਾਸਾਂ ਇਸੇ ਲਈ ਪੂਰੀਆਂ ਨਹੀਂ ਹੁੰਦੀਆਂ ਕਿ ਸਾਨੂੰ ਆਪਣੀ ਅਰਦਾਸ ਦੇ ਪੂਰਿਆਂ ਹੋਣ ਦੀ ਆਸ ਨਹੀਂ ਹੁੰਦੀ।

ਬ੍ਰਹਮ, ਜੀਵ ਦੇ ਫੁਰਨਿਆਂ ਨੂੰ ਸਾਖਸ਼ਾਤ ਕਰਦਾ ਰਹਿੰਦਾ ਹੈ। ਜੀਵ ਦੇ ਹਰ ਦ੍ਰਿੜ੍ਹ ਸੰਕਲਪ ਨੂੰ ਬ੍ਰਹਮ, ਆਪਣੀ ਸਤਿਆ ਦੇ ਕੇ ਦ੍ਰਿਸ਼ਟਮਾਨ ਜਗਤ ਵਿਚ ਪ੍ਰਗਟ ਕਰਦਾ ਹੈ। ਜਿਵੇਂ ਸਿਨੇਮਾਂ ਫਿਲਮ ਨੂੰ ਰੌਸ਼ਨੀ ਅੱਗੇ ਰੱਖਿਆ ਜਾਵੇ ਤਾਂ ਰੌਸ਼ਨੀ ਉਸ ਫਿਲਮ ਨੂੰ ਸਾਖਸ਼ਾਤ ਰੂਪ ਵਿਚ ਪਰਦੇ ਤੇ ਜ਼ਾਹਿਰ ਕਰਦੀ ਹੈ, ਇਸੇ ਤਰ੍ਹਾਂ ਜੀਵ ਦੇ ਸੰਕਲਪਾਂ ਨੂੰ ਬ੍ਰਹਮ ਆਪਣੀ ਸਤਿਆ ਨਾਲ ਦ੍ਰਿਸ਼ਟਮਾਨ ਜਗਤ ਅੰਦਰ ਪ੍ਰਗਟ ਕਰਦਾ ਰਹਿੰਦਾ ਹੈ। ਦ੍ਰਿੜ੍ਹ ਸੰਕਲਪ ਉਹ ਹੁੰਦਾ ਹੈ ਜਿਸ ਦੇ ਪੂਰਿਆਂ ਹੋਣ ਦੀ ਜੀਵ ਨੂੰ ਪੱਕੀ ਆਸ ਹੋਵੇ। ਜਿਸ ਸੰਕਲਪ ਜਾਂ ਇੱਛਿਆ ਦੇ ਪਿਛੇ ਆਸ ਨਹੀਂ, ਉਤਸ਼ਾਹ ਨਹੀਂ, ਉਹ ਬ੍ਰਹਮ ਤੋਂ ਆਪਣੀ ਜ਼ਰੂਰਤ ਅਨੁਸਾਰ ਸਕਤੀ ਨਹੀਂ ਖਿੱਚ ਸਕਦੀ, ਦ੍ਰਿਸ਼ਟਮਾਨ ਜਗਤ ਵਿਚ ਪ੍ਰਗਟ ਹੋ ਕੇ ਨਜ਼ਰ ਨਹੀਂ ਆ ਸਕਦੀ।

ਇਸ ਆਤਮਕ ਭੇਦ ਦਾ ਪਤਾ ਕਸ਼ਮੀਰ ਦੀ ਉਸ ਬੁੱਢੀ ਮਾਈ ਨੂੰ ਸੀ, ਜਿਸ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅੱਗੇ ਘਰ ਆ ਕੇ ਦਰਸ਼ਨ ਦੇਣ ਦੀ ਅਰਦਾਸ ਕਰਨ ਮਗਰੋਂ, ਇਹ ਤਿਆਰੀ ਅਰੰਭ ਦਿਤੀ ਕਿ ਜਦ ਮੀਰੀ ਪੀਰੀ ਦਾ ਮਾਲਕ ਮੈਨੂੰ ਦਰਸ਼ਨ ਦੇਣ ਆਵੇਗਾ ਤਾਂ ਮੈਂ ਉਸ ਨੂੰ ਆਪਣੇ ਹੱਥਾਂ ਨਾਲ ਕੱਤ ਕੇ ਤਿਆਰ ਕੀਤਾ ਚੋਗਾ ਪਾਵਾਂਗੀ। ਮਾਈ ਚੋਗੇ ਲਈ ਰੂੰ ਕੱਤਦੀ ਸੀ ਤੇ ਲੋਕੀ ਮਾਈ ਦੀ ਮੂਰਖਤਾਈ ਤੇ ਹਸਦੇ ਸੀ। ਮਾਈ ਨੇ ਚਾਈਂ ਚਾਈਂ ਚੋਗਾ ਤਿਆਰ ਕਰ ਲਿਆ ਪਰ ਲੋਕਾਂ ਨੇ ਠੱਠੇ ਮਖੌਲ ਕਰਨੇ ਨਾ ਛੱਡੇ। ਲੋਕ ਆਖਦੇ ਸਨ ਕਿ ਇਸ ਗਰੀਬੜੀ ਮਾਈ ਦਾ ਮਾਮੂਲੀ ਚੋਗਾ ਪਾਣ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਨ-ਦੁਨੀਆਂ ਦੇ ਮਾਲਕ, ਪਾਤਸ਼ਾਹਾਂ ਦੇ ਸੱਚੇ ਪਾਤਸ਼ਾਹ ਕਿਉਂ ਪੰਜਾਬ ਤੋਂ ਤੁਰ ਕੇ ਆਵਣਗੇ? ਉਨ੍ਹਾਂ ਨੂੰ ਕੀ ਚੋਗਿਆਂ ਦਾ ਅਤੇ ਕੀਮਤੀ ਰੇਸ਼ਮੀ ਅਤਲਸੀ ਕਪੜਿਆਂ ਦਾ ਪੰਜਾਬ ਵਿਚ ਘਾਟਾ ਹੈ? ਇਸ ਲਈ ਆਤਮਕ ਰਮਜ਼ ਨੂੰ ਕੋਈ ਨਹੀਂ ਸੀ ਜਾਣਦਾ ਕਿ ਮਾਈ ਬੁੱਢੀ ਦਾ ਛੇਵੇਂ ਪਾਤਸ਼ਾਹ ਦੇ ਦਰਸ਼ਨਾਂ ਲਈ ਦ੍ਰਿੜ ਤੇ ਅਹਿਲ ਸੰਕਲਪ ਬ੍ਰਹਮ ਨੂੰ ਮਜ਼ਬੂਰ ਕਰ ਰਿਹਾ ਹੈ ਕਿ ਆਪਣੀ ਜੋਤ ਨੂੰ ਪਰੇਰ ਕੇ ਪੰਜਾਬ ਤੋਂ ਕਸ਼ਮੀਰ ਲੈ ਜਾਵੇ। ਜਦ ਸੱਚੀ-ਮੁਚੀਂ ਗੁਰੂ ਹਰਿਗੋਬਿੰਦ ਸਾਹਿਬ ਮਾਈ ਬੁੱਢੀ ਦੇ ਵਿਹੜੇ ਵਿਚ ਆਣ ਖਲੋਤੇ ਤਾਂ ਲੋਕੀ ਦੰਗ ਸਨ ਕਿ ਇਹ ਕੀ ਹੋਇਆ? ਇਹ ਕਿਉਂ ਹੋਇਆ? ਪਰ ਮਾਈ ਬੁੱਢੀ ਦਾ ਆਸਵੰਦ ਮਨ ਉਸ ਨੂੰ ਵਧਾਈ ਦੇ ਰਿਹਾ ਸੀ ਅਤੇ ਆਖ ਰਿਹਾ ਸੀ, ਵੇਖ ਤੇਰੇ ਸੱਚੇ ਉਤਸ਼ਾਹ ਅਤੇ ਆਸਵੰਦ ਨਿਸ਼ਚੇ ਨੂੰ ਅਕਾਲ ਪੁਰਖ ਨੇ ਕਿਵੇਂ ਨਿਹਾਲ ਕੀਤਾ ਹੈ, ਕਿਵੇਂ ਇਸ ਬੇਨਿਆਜ਼ ਹਸਤੀ ਨੂੰ ਪੰਜਾਬ ਤੋਂ ਤੋਰ ਕੇ ਤੇਰੇ ਵਿਹੜੇ ਵਿਚ ਆਣ ਖੜ੍ਹਾ ਕੀਤਾ ਹੈ।

ਆਪਣੀ ਸ਼ੁਭ ਕਾਮਨਾ ਦੇ ਪੂਰਿਆਂ ਹੋਣ ਦੀ ਆਸ ਵਿਚ ਅਡੋਲ ਹੋ ਕੇ ਭਰੋਸੇ ਵਿਚ ਖਲੋਣ ਨੂੰ ਹੰਕਾਰ ਜਾਂ ਮਾਣ ਨਹੀਂ



ਸਮਝਣਾ ਚਾਹੀਦਾ। ਹੰਕਾਰੀ ਜਾਂ ਅਭਿਮਾਨੀ ਮਨ ਕਰਤਾਰ ਦੇ ਆਸਰੇ ਉਤੇ ਅਡੋਲ ਖਲੋ ਹੀ ਨਹੀਂ ਸਕਦਾ। ਮਨ ਉਦੋਂ ਕਰਤਾਰ ਦੇ ਆਸਰੇ ਉਤੇ ਖਲੋਂਦਾ ਹੈ ਜਦ ਇਹ ਕਰਤਾਰ ਨਾਲ ਜੁੜਿਆ ਹੋਵੇ, ਕਰਤਾਰ ਦੇ ਅਤੀ ਨੇੜੇ ਪਹੁੰਚਿਆ ਹੋਵੇ। ਕਰਤਾਰ ਵਿਚ ਹੰਕਾਰ ਦੀ ਰਿਜਮ ਨਹੀਂ ਇਸ ਲਈ ਕਰਤਾਰ ਨਾਲ ਮਨ ਜੋੜਨ ਲਈ ਜ਼ਰੂਰੀ ਹੈ ਕਿ ਮਨ ਨੂੰ ਹੰਕਾਰ ਜਾਂ ਤਕੱਬਰ ਤੋਂ ਖਾਲੀ ਕੀਤਾ ਜਾਵੇ। ਜਿਵੇਂ ਮੰਦਰ ਜਾਂ ਗੁਰਦਵਾਰੇ ਵਿਚ ਵੜਨ ਲੱਗਿਆਂ ਜੁੱਤੀਆਂ ਬਾਹਰ ਲਾਹ ਕੇ ਜਾਣਾ ਜ਼ਰੂਰੀ ਹੁੰਦਾ ਹੈ, ਉਸੇ ਤਰ੍ਹਾਂ ਅੰਦਰਲੇ ਗੁਰਦਵਾਰੇ ਵਿਚ ਜਿਥੇ ਸਿਰਜਣਹਾਰ ਦਾ ਨਿਵਾਸ ਹੈ ਉਤੇ ਹੰਕਾਰ ਜਾਂ ਹਉਮੈ ਦੀ ਜੁੱਤੀ ਨੂੰ ਉਤਾਰ ਕੇ ਹੀ ਦਾਖਲ ਹੋ ਸਕੀਦਾ ਹੈ।

ਇਸੇ ਛੇਵੇਂ ਪਾਤਸ਼ਾਹ ਨੂੰ ਇਕ ਗਰੀਬ, ਅਨਜਾਣ ਤੇ ਅੱਲੜ ਮੁੰਡਾ ਆਪਣੀਆਂ ਪੈਲੀਆਂ ਵਿਚ ਪਿਆਰ ਨਾਲ ਵਾਜਾਂ ਮਾਰਨ ਲਗ ਪਿਆ। ਇਸ ਮੁੰਡੇ ਨੂੰ ਆਪਣੀ ਮਾਤਾ ਤੋਂ ਕੇਵਲ ਇਤਨਾ ਪਤਾ ਮਿਲਿਆ ਸੀ ਕਿ ਜੇਕਰ ਮੀਰੀ ਪੀਰੀ ਦੇ ਮਾਲਕ ਨੂੰ ਪਿਆਰ ਨਾਲ ਸੱਚੇ ਦਿਲੋਂ ਵਾਜਾਂ ਮਾਰੀਏ, ਤਾਂ ਉਹ ਆ ਕੇ ਜ਼ਰੂਰ ਦਰਸ਼ਨ ਦਿੰਦਾ ਹੁੰਦਾ ਹੈ। ਇਹ ਗੱਲ ਸੁਣ ਕੇ ਮੁੰਡੇ ਨੇ ਮਾਂ ਨੂੰ ਪੁਛਿਆ ਸੀ ਕਿ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਹੋਣ ਤਾਂ ਉਨ੍ਹਾਂ ਦੀ ਭੇਟ ਕੀ ਕਰਨਾ ਹੋਵੇਗਾ। ਮਾਂ ਨੇ ਕਿਹਾ ਕਿ ਉਨ੍ਹਾਂ ਦੀ ਭੇਟਾ ਇਕ ਰੁਪਿਆ ਅਤੇ ਗੁੜ ਦੀ ਰੋੜੀ ਕਰਨੀ ਹੋਵੇਗੀ।

ਇਸ ਮੁੰਡੇ ਦੇ ਆਸਵੰਦ ਤੇ ਉਤਸ਼ਾਹੀ ਦਿਲ ਨੇ ਫਿਰ ਆਖਿਆ ਕਿ ਮੈਨੂੰ ਤੂੰ ਗੁੜ ਦੀ ਰੋੜੀ ਅਤੇ ਰੁਪਿਆ ਹੁਣੇ ਹੀ ਦੇ ਦੇ, ਮੈਂ ਪੱਲੇ ਬੰਨ੍ਹ ਕੇ ਹੀ ਗੁਰੂ ਜੀ ਨੂੰ ਵਾਜਾਂ ਮਾਰਾਂਗਾ। ਕਿਉਂਕਿ ਜਦ ਉਹ ਮੇਰੀਆਂ ਆਵਾਜ਼ਾਂ ਸੁਣ ਕੇ ਆ ਗਏ ਤਾਂ ਉਸ ਵੇਲੇ ਮੈਂ ਤੈਥੋਂ ਰੁਪਿਆ ਅਤੇ ਗੁੜ ਦੀ ਰੋੜੀ ਲੈਣ ਕਿਵੇਂ

ਆ ਸਕਾਂਗਾ? ਮਾਤਾ ਨੇ ਹੱਸ ਕੇ ਬੱਚੇ ਨੂੰ ਨਿਰਾਸ ਨਾ ਕਰਨ ਦੇ ਖਿਆਲ ਨਾਲ, ਰੁਪਿਆ ਤੇ ਗੁੜ ਦੀ ਰੋੜੀ ਮੁੰਡੇ ਦੇ ਪੱਲੇ ਬੰਨ੍ਹ ਦਿਤੀ। ਇਹ ਮੁੰਡਾ ਕਈ ਮਹੀਨੇ ਰੁਪਿਆ ਤੇ ਗੁੜ ਦੀ ਰੋੜੀ ਪੱਲੇ ਹੀ ਬੰਨ੍ਹੀ ਫਿਰਦਾ ਰਿਹਾ ਅਤੇ ਜਦ ਕੋਈ ਦੋਸਤ ਮਿਤਰ ਪੁੱਛੇ ਤਾਂ ਆਖਦਾ ਮੈਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਆ ਕੇ ਦਰਸ਼ਨ ਦੇਣੇ ਹਨ ਅਤੇ ਇਹ ਰੁਪਿਆ ਤੇ ਗੁੜ ਦੀ ਰੋੜੀ ਮੈਂ ਉਨ੍ਹਾਂ ਦੀ ਭੇਟ ਕਰਨੀ ਹੈ।

ਪਿੰਡ ਦੇ ਬਾਲਕਾਂ ਅਤੇ ਹੋਰ ਲੋਕਾਂ ਨੇ ਇਸ ਮੁੰਡੇ ਦੀ ਇਹ ਗੱਲ ਸੁਣ ਕੇ ਮਖੌਲ ਵਜੋਂ ਉਸ ਦਾ ਨਾਮ ਹੀ 'ਪੱਲਾ' ਰੱਖ ਦਿਤਾ ਹੋਇਆ ਸੀ। ਉਸ ਨੂੰ ਜੋ ਬੁਲਾਂਦਾ 'ਪਲਿਆ' ਕਹਿ ਕੇ ਬੁਲਾਂਦਾ ਸੀ।

ਫਿਰ ਕੀ ਹੋਇਆ? ਇਤਿਹਾਸ ਵਿਚ ਲਿਖਿਆ ਹੈ ਕਿ ਇਸ ਮੁੰਡੇ ਦੇ ਆਸਵੰਦ ਅਤੇ ਉਤਸ਼ਾਹੀ ਪਿਆਰ ਨੇ ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੱਚੀਮੁਚੀ ਆਪਣੀਆਂ ਪੈਲੀਆਂ ਵਿਚ ਲਿਆ ਖੜ੍ਹੇ ਕੀਤਾ। ਮੁੰਡੇ ਨੇ ਕਈ ਮਹੀਨਿਆਂ ਦੀ ਪੱਲੇ ਨੂੰ ਦਿਤੀ ਗੰਢ ਖੋਲ੍ਹੀ ਅਤੇ ਰੁਪਿਆ ਤੇ ਗੁੜ ਦੀ ਰੋੜੀ ਸਾਹਿਬਾਂ ਦੇ ਚਰਨਾਂ ਵਿਚ ਰੱਖੀ।

ਆਮ ਲੋਕ ਆਖਣਗੇ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਸ ਮੁੰਡੇ ਤੇ ਤੁਠੇ, ਮਿਹਰਬਾਨ ਹੋਏ ਅਤੇ ਕ੍ਰਿਪਾਲਤਾ ਵਿਚ ਆ ਕੇ ਉਸ ਨੂੰ ਦਰਸ਼ਨ ਦਿਤੇ ਪਰ ਇਹ ਤਸਵੀਰ ਦਾ ਇਕ ਐਸਾ ਪਹਿਲੂ ਹੈ ਜੋ ਸਾਨੂੰ ਬਾਹਰਲੇ ਪਾਸਿਉਂ ਬਗੈਰ ਖੇਚਲ ਕਰਨ ਦੇ ਦਿਸਦਾ ਹੈ। ਇਸੇ ਤਸਵੀਰ ਦਾ, ਇਸੇ ਇਤਿਹਾਸਕ ਘਟਨਾ ਦਾ ਇਕ ਹੋਰ ਪਾਸਾ ਹੈ ਜੋ ਕਿ ਵਿਚਾਰ ਦੀ ਅੱਖ ਨੂੰ ਨਜ਼ਰ ਆਉਂਦਾ ਅਤੇ ਵਿਚਾਰਵਾਨ ਹਿਰਦੇ ਨੂੰ ਸਦਾ ਲਈ ਗੁੱਝਾ ਆਤਮਕ ਭੇਦ ਸਮਝਾ ਦੇਂਦਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਸਭ ਲਈ ਇਕੋ ਜਿਹੀ ਦ੍ਰਿਸ਼ਟੀ ਤੇ ਇਕੋ ਜੇਹਾ ਪਿਆਰ ਰਖਦੇ ਸਨ। ਹਜ਼ੂਰ ਦੀ ਨਜ਼ਰ ਵਿਚ



ਵਿਤਕਰਾ ਜਾਂ ਲਿਹਾਜ਼ ਨਹੀਂ ਸੀ। ਹਜ਼ੂਰ ਲਈ ਸਭ ਸਿੱਖ ਇਕੋ ਜੇਹੇ ਸਨ। ਹਜ਼ੂਰ ਹਰ ਇਕ ਸਿੱਖ ਨੂੰ ਦਰਸ਼ਨ ਦੇਣ ਲਈ ਤਿਆਰ ਸਨ ਪਰ ਦਰਸ਼ਨ ਕੇਵਲ ਉਨ੍ਹਾਂ ਨੂੰ ਹੀ ਨਸੀਬ ਹੋਏ ਜਿਨ੍ਹਾਂ ਨੂੰ ਆਪਣੀ ਅਰਦਾਸ ਦੇ ਪੂਰਿਆਂ ਹੋਣ ਦਾ ਪੂਰਨ ਭਰੋਸਾ ਤੇ ਅਹਿਲ ਵਿਸ਼ਵਾਸ਼ ਸੀ। ਇਸ ਭਾਈ 'ਪਲੇ' ਨੂੰ ਆਪਣੀਆਂ ਪਿਆਰ ਨਾਲ ਮਾਰੀਆਂ ਆਵਾਜ਼ਾਂ ਦੇ ਅਸਰ ਸਬੰਧੀ ਕੋਈ ਸ਼ੱਕ ਹੀ ਨਹੀਂ ਸੀ। ਉਸ ਦੇ ਦਿਲ ਵਿਚ ਅਹਿਲ ਵਿਸ਼ਵਾਸ ਸੀ ਕਿ ਮੇਰੀਆਂ ਪਿਆਰ ਤੇ ਉਤਸ਼ਾਹ ਭਰੀਆਂ ਆਵਾਜ਼ਾਂ ਨੂੰ ਸੁਣ ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਜ਼ਰੂਰ ਆਵਣਾ ਹੈ। ਇਸੇ ਲਈ ਤਾਂ ਉਹ ਰੁਪਿਆ ਤੇ ਗੁੜ ਦੀ ਰੋੜੀ ਕਈ ਮਹੀਨੇ ਪੱਲੇ ਬੰਨ੍ਹੀ ਫਿਰਿਆ।

ਅੱਜ ਵੀ ਹਰ ਸਿੱਖ ਆਪਣੇ ਗੁਰੂ ਨੂੰ ਜਿਥੇ ਜੀਅ ਕਰੇ ਪਿਆਰ ਨਾਲ ਯਾਦ ਕਰਕੇ ਬੁਲਾ ਸਕਦਾ ਹੈ। ਲੋੜ ਹੈ ਤਾਂ ਕੇਵਲ ਭਰੋਸੇ ਦੀ, ਸਿਦਕ ਦੀ, ਆਸਵੰਦ ਰਹਿਣ ਦੀ ਅਤੇ ਆਪਣੇ ਪਲੇ ਰੁਪਿਆ ਤੇ ਰੋੜੀ ਬੰਨ੍ਹੀ ਫਿਰਨ ਦੀ।



# ਅਉਖੀ ਘੜੀ ਨਾ ਦੇਖਣ ਦੇਈ ਅਪਨਾ ਬਿਰਦੁ ਸਮਾਲੇ

ਮੇਰੀ ਲੜਕੀ ਨੂੰ ਬੱਚਾ ਹੋਣ ਵਾਲਾ ਸੀ। ਪਹਿਲਾ ਬੱਚਾ ਹੋਣ ਕਰਕੇ ਤਕਲੀਫ ਦਾ ਡਰ ਸੀ। ਨੌਵੇਂ ਮਹੀਨੇ ਤਕ ਲੜਕੀ ਦੀ ਸਿਹਤ ਅੱਛੀ ਰਹੀ ਪਰ ਨੌਵੇਂ ਮਹੀਨੇ ਦੇ ਅਖੀਰ ਵਿਚ ਬਦਨ ਉਤੇ ਸੋਜਾਂ ਪੈ ਗਈਆਂ। ਹੋਰ ਵੀ ਕੁਝ ਕਾਰਨਾਂ ਕਰਕੇ ਡਾਕਟਰਾਂ ਦਾ ਖਿਆਲ ਸੀ ਕਿ ਕੇਸ ਨਾਰਮਲ ਨਹੀਂ ਰਿਹਾ। ਜਨਮ ਸਮੇਂ ਜ਼ਰੂਰ ਓਪਰੇਸ਼ਨ ਕਰਨਾ ਪਵੇਗਾ।

ਜਦ ਵੱਡੇ ਡਾਕਟਰ ਨੂੰ ਮੈਂ ਕਿਹਾ ਕਿ ਮੇਰੇ ਘਰ ਵਿਚ ਬਹੁਤ ਚਿਰ ਤੋਂ ਸਭ ਕੰਮ ਨਾਰਮਲ (ਠੀਕ) ਹੁੰਦੇ ਆ ਰਹੇ ਅਤੇ ਈਸ਼ਵਰ ਨੇ ਮੈਨੂੰ ਕਦੀ ਨਿਰਾਸ ਨਹੀਂ ਕੀਤਾ ਤਾਂ ਉਹ ਹੱਸ ਪਿਆ ਅਤੇ ਦੂਸਰੇ ਡਾਕਟਰਾਂ ਨੂੰ ਬੁਲਾ ਕੇ ਆਖਣ ਲੱਗਾ - ਦੇਖੋ, ਮਿਸਟਰ ਸਿੰਘ ਦਾ ਵਿਸ਼ਵਾਸ ਹੈ ਕਿ ਬੱਚਾ ਕੁਦਰਤੀ ਹਾਲਤ ਵਿਚ ਪੈਦਾ ਹੋਵੇਗਾ। ਦੂਸਰੇ ਡਾਕਟਰਾਂ ਨੇ ਆਖਿਆ ਕਿ ਮਿਸਟਰ ਸਿੰਘ ਅਸੀਂ ਵੀ ਚਾਹੁੰਦੇ ਤਾਂ ਇਹੀ ਹਾਂ ਕਿ ਬੱਚਾ ਗੈਰ-ਕੁਦਰਤੀ ਤਰੀਕੇ ਵਿਚ ਪੈਦਾ ਨਾ ਹੋਵੇ ਲੇਕਿਨ ਆਸਾਰ ਇਸ ਦੇ ਖਿਲਾਫ ਹਨ ਅਤੇ ਸਾਨੂੰ ਆਪਣੀ ਰਾਏ ਦੇ ਅਨੁਸਾਰ ਓਪਰੇਸ਼ਨ ਦੀ ਪੂਰੀ ਤਿਆਰੀ ਕਰਨੀ ਹੋਵੇਗੀ।

ਵਕਤ ਆਉਣ ਉਤੇ ਲੜਕੀ ਨੂੰ ਨਰਸਿੰਗ ਹੋਮ (ਪ੍ਰਾਈਵੇਟ ਹਸਪਤਾਲ) ਵਿਖੇ ਲੈ ਜਾਇਆ ਗਿਆ। ਸਾਰਾ ਦਿਨ ਬੜੀ ਤਕਲੀਫ ਰਹੀ ਅਤੇ ਰਾਤ ਯਾਰਾਂ ਵਜੇ ਡਾਕਟਰਾਂ ਨੇ ਆਖਿਆ ਕਿ ਰਾਤ ਬੀਤਣ ਉਤੇ ਸਵੇਰ ਸਾਰ ਚਾਰ-ਪੰਜ ਵਜੇ ਬੱਚਾ ਪੈਦਾ



ਹੋਣ ਦੀ ਆਸ ਹੈ ਇਸ ਲਈ ਤੁਸੀਂ ਘਰ ਚਲੇ ਜਾਓ। ਸਵੇਰੇ ਚਾਰ ਵਜੇ ਤੁਹਾਨੂੰ ਟੈਲੀਫੂਨ ਕਰ ਕੇ ਬੁਲਾ ਲਵਾਂਗੇ।

ਸਾਰਾ ਦਿਨ ਤਕਲੀਫ ਰਹਿਣ ਕਰਕੇ ਲੜਕੀ ਬੜੀ ਕਮਜ਼ੋਰ ਹੋ ਗਈ ਸੀ। ਉਸ ਨੇ ਮੈਨੂੰ ਬੁਲਾ ਕੇ ਕਿਹਾ ਮੇਰੇ ਵਿਚ ਤਾਂ ਅਰਦਾਸ ਕਰਨ ਦੀ ਵੀ ਸ਼ਕਤੀ ਨਹੀਂ, ਤੁਸੀਂ ਅਰਦਾਸ ਕਰੋ ਕਿ ਮੇਰੀ ਤਕਲੀਫ ਜਲਦੀ ਖਤਮ ਹੋਵੇ। ਮੈਥੋਂ ਵਧੇਰੇ ਤਕਲੀਫ ਸਹਾਰੀ ਨਹੀਂ ਜਾਵੇਗੀ। ਮੈਂ ਖੁਦ ਹੈਰਾਨ ਸੀ ਕਿ ਕੀ ਕਰਾਂ? ਸਾਰਾ ਦਿਨ ਬੱਚੀ ਦਾ ਤਕਲੀਫ ਵਿਚ ਗੁਜ਼ਰਿਆ ਹੈ ਅਤੇ ਡਾਕਟਰ ਆਖਦੇ ਹਨ ਕਿ ਅਜੇ ਸਾਰੀ ਰਾਤ ਗੁਜ਼ਰਨ ਤੇ ਪ੍ਰਭਾਤ ਵੇਲੇ ਜਾ ਕੇ ਬੱਚਾ ਪੈਦਾ ਹੋਵੇਗਾ। ਲੜਕੀ ਦੀ ਹਾਲਤ ਬੜੀ ਬੇਚੈਨ ਤੇ ਨਾਜ਼ੁਕ ਹੁੰਦੀ ਜਾ ਰਹੀ ਸੀ।

ਡਾਕਟਰਾਂ ਦੇ ਬਾਰ ਬਾਰ ਕਹਿਣ ਉਤੇ ਮੈਂ ਯਾਰਾਂ ਵਜੇ ਰਾਤ ਦੇ ਘਰ ਨੂੰ ਮੁੜਿਆ ਤਾਕਿ ਘਰ ਚੱਲ ਕੇ, ਮਨ ਜੋੜ ਕੇ ਮਹਾਰਾਜ ਦਾ ਦਰਵਾਜ਼ਾ ਖਟ-ਖਟਾਇਆ ਜਾਵੇ। ਆਉਣ ਤੋਂ ਪਹਿਲੇ ਨਰਸਿੰਗ ਹੋਮ ਦੇ ਲੇਬਰ ਰੂਮ (ਉਸ ਕਮਰੇ ਵਿਚ ਜਿਥੇ ਬੱਚੇ ਪੈਦਾ ਹੁੰਦੇ ਹਨ) ਮੈਂ ਜਾ ਕੇ ਅਰਦਾਸ ਕੀਤੀ ਅਤੇ *"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ।"* ਦਾ ਪੂਰਾ ਸ਼ਬਦ ਸਿਦਕ ਵਿਚ ਆ ਕੇ ਪੜ੍ਹਿਆ। ਮੇਰੀ ਵੱਡੀ ਲੜਕੀ ਅਤੇ ਮੇਰੀ ਸੁਪਤਨੀ ਨਰਸਿੰਗ ਹੋਮ ਵਿਚ ਹੀ ਰਹੀਆਂ।

ਮੋਟਰਕਾਰ ਵਿਚ ਘਰ ਪਹੁੰਚਦਿਆਂ ਦਸ ਮਿੰਟ ਲੱਗੇ। ਯਾਰਾਂ ਵਜ ਕੇ ਦਸ ਮਿੰਟ ਉਤੇ ਹੱਥ ਜੋੜ ਕੇ ਅਰਦਾਸ ਕੀਤੀ। ਮੇਰਾ ਖਿਆਲ ਸੀ ਕਿ ਨੀਂਦਰ ਤਾਂ ਆਉਣੀ ਨਹੀਂ, ਸਾਰੀ ਰਾਤ ਬੈਠ ਕੇ ਅਰਦਾਸਾਂ ਅਤੇ ਸਿਮਰਨ ਕਰਦਾ ਰਹਾਂਗਾ।

ਇਸ ਅਰਦਾਸ ਵਿਚ ਮੈਂ ਜੋ ਕੁਝ ਵੇਖਿਆ ਅਤੇ ਜਿਸ ਆਤਮਕ ਤਜਰਬੇ ਥਾਈਂ ਮੈਨੂੰ ਲੰਘਣਾ ਪਿਆ ਉਹ ਮੈਂ ਪੂਰੀ

ਤਰ੍ਹਾਂ ਸ਼ਾਇਦ ਬਿਆਨ ਨਾ ਕਰ ਸਕਾਂ, ਪਰ 'ਆਤਮ-ਸਾਇੰਸ' ਦੇ ਪਾਠਕਾਂ ਦੀ ਦਿਲਚਸਪੀ ਲਈ ਕੋਸ਼ਿਸ਼ ਜ਼ਰੂਰੀ ਕਰਦਾ ਹਾਂ -

ਇਸ ਅਰਦਾਸ ਦੇ ਸ਼ੁਰੂ ਵਿਚ ਮੈਂ ਇਕ ਬੜਾ ਭਿਆਨਕ ਦ੍ਰਿਸ਼ ਵੇਖਿਆ। ਇਹ ਦ੍ਰਿਸ਼ ਮੇਰੀ ਬੇਵਿਸ਼ਵਾਸੀ ਤੋਂ ਪੈਦਾ ਹੋਇਆ ਸੀ ਜਾਂ ਮੇਰਾ ਇਮਤਿਹਾਨ ਲੈਣ ਲਈ ਪੈਦਾ ਕੀਤਾ ਸੀ, ਮੈਨੂੰ ਮਾਲੂਮ ਨਹੀਂ। ਮੇਰਾ ਖਿਆਲ ਹੈ ਕਿ ਹਰ ਆਤਮਕ ਤਜਰਬੇ ਵੇਲੇ ਮਾਇਆ ਆਪਣਾ ਪੂਰਾ ਜ਼ੋਰ ਲਾਉਂਦੀ ਹੈ ਕਿ ਮੇਰਾ ਸ਼ਿਕਾਰ ਮੇਰੇ ਪੰਜੇ ਵਿਚੋਂ ਨਾ ਨਿਕਲੇ ਅਤੇ ਜੇਕਰ ਆਤਮਕ ਵਿਦਿਆਰਥੀ ਮਾਇਆ ਦੇ ਛਲ ਦੇ ਸਾਮ੍ਹਣੇ ਨਾ ਡੋਲੇ, ਨਾ ਘਬਰਾਏ ਅਤੇ ਆਪਣੇ ਆਤਮਕ ਨਿਸਚੇ ਉਤੇ ਮਜ਼ਬੂਤੀ ਨਾਲ ਕਾਇਮ ਰਹੇ ਤਾਂ ਮਾਇਆ ਆਪਣੇ ਛਲ ਸਮੇਤ ਅਲੋਪ ਹੋ ਜਾਂਦੀ ਹੈ ਤੇ ਅਕਾਲ ਸ਼ਕਤੀ ਆਪਣੇ ਸੇਵਕ ਦੀ ਪੈਜ ਰਖਦੀ ਹੈ। ਅਰਦਾਸ ਦੇ ਸ਼ੁਰੂ ਵਿਚ ਮੇਰੇ ਅੰਦਰੋਂ ਮਾਇਆ ਦੀ ਆਵਾਜ ਆਈ ਕਿ ਜਿਸ ਵਾਹਿਗੁਰੂ ਅੱਗੇ ਤੂੰ ਅਰਦਾਸ ਕਰਨ ਲੱਗਾ ਹੈਂ ਅੱਵਲ ਤਾਂ ਹੈ ਹੀ ਨਹੀਂ ਅਤੇ ਜੇਕਰ ਹੋਵੇ ਵੀ ਤਾਂ ਕਰਮਾਂ ਦੇ ਫਲ ਭੁਗਤਣ ਵਿਚ ਕਿਸੇ ਦੀ ਸਹਾਇਤਾ ਨਹੀਂ ਕਰਦਾ। ਤੇਰੀ ਲੜਕੀ ਨੇ ਪਿਛਲੇ ਜਨਮ ਜੋ ਕਰਮ ਕੀਤੇ ਹਨ, ਉਸ ਦਾ ਫਲ ਇਸ ਨੂੰ ਜ਼ਰੂਰ ਭੁਗਤਣਾ ਪਵੇਗਾ। ਤੇਰੀ ਲੜਕੀ ਦੀ ਹਾਲਤ ਵਾਕਈ ਖ਼ਰਾਬ ਹੈ। ਤੈਨੂੰ ਜੋ ਡਾਕਟਰ ਆਖ ਰਹੇ ਹਨ ਉਹ ਠੀਕ ਹੈ। ਤੈਨੂੰ ਇਸ ਅਰਦਾਸ ਵਿਚ ਸਿਵਾਏ ਨਿਰਾਸਤਾ ਦੇ ਹੋਰ ਕੁਛ ਨਹੀਂ ਮਿਲਣਾ। ਤੇਰਾ ਫਰਜ਼ ਇਹ ਸੀ ਕਿ ਆਪਣੀ ਜਾਨ ਤੋੜ ਰਹੀ ਲੜਕੀ ਦੇ ਸਿਰਹਾਣੇ ਖੜ੍ਹਾ ਰਹਿੰਦਾ ਅਤੇ ਉਸ ਦੇ ਅੰਤਲੇ ਸਮੇਂ ਉਸ ਦੇ ਪਾਸ ਹੁੰਦਾ। ਤੂੰ ਘਰ ਦੌੜ ਆਇਆ ਹੈਂ ਅਰਦਾਸ ਕਰਨ ਲਈ। ਇਹ ਤੇਰੀ ਕਿਤਨਾ ਭੁੱਲ ਸੀ। ਤੂੰ ਕਾਇਰ ਹੈਂ। ਮੁਸੀਬਤ ਦਾ ਮੁਕਾਬਲਾ ਕਰਨ ਦੀ ਬਜਾਏ ਤੂੰ ਮੁਸੀਬਤ ਤੋਂ ਡਰਦਾ ਘਰ ਆ ਗਿਆ ਹੈਂ। ਇਸ ਤੋਂ ਬਾਅਦ ਮੇਰੀ ਲੜਕੀ ਦੀ ਮੁਰਦਾ ਲਾਸ਼



ਲਈ ਅਰਦਾਸ ਕਰਨਾ ਫਜ਼ੂਲ ਹੈ ਅਤੇ ਸਮੇਂ ਨੂੰ ਨਸ਼ਟ ਕਰਨਾ ਹੈ। ਜੋ ਹੋਣਾ ਸੀ ਹੋ ਗਿਆ।

ਇਸ ਦ੍ਰਿਸ਼ ਨੂੰ ਦੇਖ ਕੇ ਮੈਂ ਬੜਾ ਹੈਰਾਨ ਹੋਇਆ ਅਤੇ ਘਬਰਾਇਆ। ਪਰ ਉਸ ਘਬਰਾਹਟ ਦੀ ਅਵਸਥਾ ਵਿਚ ਮੇਰੇ ਮੂੰਹੋਂ ਇਹੋ ਸ਼ਬਦ ਨਿਕਲੇ ਕਿ 'ਨਹੀਂ ਨਹੀਂ' ਇਹ ਕਦੇ ਨਹੀਂ ਹੋ ਸਕਦਾ। ਮੇਰਾ ਵਾਹਿਗੁਰੂ ਸਰਬਸ਼ਕਤੀਮਾਨ ਹੈ। ਮੇਰਾ ਵਾਹਿਗੁਰੂ ਮੇਰੀ ਲੜਕੀ ਦੇ ਪਿਛਲੇ ਜਨਮ ਦੇ ਕਰਮਾਂ ਵਲ ਨਹੀਂ ਵੇਖਦਾ। ਉਹ ਆਪਣੀ ਸ਼ਰਨ ਆਇਆਂ ਦੀ ਸਦਾ ਲਜਿਆ ਰਖਦਾ ਹੈ। ਇਹ ਦ੍ਰਿਸ਼ ਝੂਠਾ ਹੈ, ਮਾਇਆ ਦਾ ਛਲ ਹੈ, ਧੋਖਾ ਹੈ। ਮੇਰਾ ਵਾਹਿਗੁਰੂ ਮਾਇਆ ਤੋਂ ਬੇਅੰਤ ਗੁਣਾਂ ਵੱਧ ਸ਼ਕਤੀਮਾਨ ਹੈ। ਮੇਰੀਆਂ ਅੱਖਾਂ ਧੋਖਾ ਖਾ ਸਕਦੀਆਂ ਹਨ, ਮੇਰੇ ਕੰਨ ਧੋਖਾ ਖਾ ਸਕਦੇ ਹਨ, ਡਾਕਟਰ ਧੋਖਾ ਖਾ ਸਕਦੇ ਹਨ, ਮੇਰੀ ਲੜਕੀ ਧੋਖਾ ਖਾ ਸਕਦੀ ਹੈ ਪਰ ਮੈਂ ਗੁਰੂ ਅਰਜਨ ਦੇਵ ਦਾ ਸਿੱਖ ਹਾਂ, ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਹਾਂ। ਮੈਂ ਧੋਖਾ ਨਹੀਂ ਖਾ ਸਕਦਾ। ਮੈਨੂੰ ਪਤਾ ਹੈ ਕਿ 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥' (ਅੰਕ -277) ਦਾ ਮਹਾਂਵਾਕ ਸੱਚ ਹੈ, ਅਟੱਲ ਹੈ, ਮੇਰੀ ਲੜਕੀ ਜ਼ਰੂਰ ਅੱਛੀ ਨੌਂ-ਬਰ-ਨੌਂ ਹੋ ਜਾਵੇਗੀ। ਉਸ ਨੂੰ ਹੋਰ ਤਕਲੀਫ ਨਹੀਂ ਹੋਵੇਗੀ। ਇਹ ਕਹਿ ਕੇ ਮੈਂ ਆਪਣੀ ਝੋਲੀ ਅੱਡ ਦਿਤੀ ਅਤੇ ਆਖਿਆ - ਸੱਚੇ ਪਾਤਸ਼ਾਹ, ਸਾਡੇ ਅਉਗਣਾਂ ਵਲ ਨਾ ਤੱਕੋ, ਮੈਨੂੰ ਆਪਣੀ ਪਿਆਰੀ ਬੱਚੀ ਦੀ ਸਲਾਮਤੀ ਦੀ ਦਾਤ ਬਖਸ਼ੋ। ਇਹ ਮਾਇਆ ਦੇ ਛਲ ਨੂੰ ਝੂਠਾ ਸਾਬਤ ਕਰੋ।

ਜਦ ਮੇਰੇ ਮਨ ਵਿਚ ਉਕਤ ਖਿਆਲ ਬੜੀ ਦ੍ਰਿੜ੍ਹਤਾ ਨਾਲ ਗੁਜ਼ਰੇ ਤਾਂ ਮੇਰੀਆਂ ਅੱਖਾਂ ਦੇ ਸਾਮ੍ਹਣਿਓਂ ਮੱਸਿਆ ਦਾ ਸਾਰਾ ਭਿਆਨਕ ਦ੍ਰਿਸ਼ ਹੌਲੀ ਹੌਲੀ ਅਲੋਪ ਹੋ ਗਿਆ। ਮੇਰਾ ਪਰੇਸ਼ਾਨ ਅਤੇ ਥੱਕਿਆ ਮਨ ਇਕ ਅਜੀਬ ਸ਼ਾਂਤੀ ਅਤੇ ਨਿਰਭੈਤਾ ਦੀ ਅਵਸਥਾ ਵਿਚ ਲੈ ਜਾਇਆ ਗਿਆ। ਇਸ ਅਵਸਥਾ ਵਿਚ ਮੈਂ

ਆਪਣੇ ਅੰਗ ਸੰਗ ਨਿਰਭੈ ਅਕਾਲ ਕ੍ਰਿਪਾਲੂ ਵਾਹਿਗੁਰੂ ਜੀ ਨੂੰ ਦੇਖ ਰਿਹਾ ਸੀ ਅਤੇ ਆਖ ਰਿਹਾ ਸੀ -

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ

ਇਸ ਅਵਸਥਾ ਵਿਚ ਮੇਰੀ ਸੁਰਤ ਨੂੰ ਟੈਲੀਫੋਨ ਦੀ ਘੰਟੀ ਨੇ ਉਖੇੜਿਆ। ਉਠ ਕੇ ਟੈਲੀਫੋਨ ਨੂੰ ਕੰਨ ਨਾਲ ਲਾਇਆ ਤਾਂ ਮੇਰੀ ਵੱਡੀ ਲੜਕੀ ਨਰਸਿੰਗ ਹੋਮ ਤੋਂ ਟੈਲੀਫੋਨ ਰਾਹੀਂ ਆਖਦੀ ਸੁਣਾਈ ਦਿਤੀ ਅਤੇ ਬੇਬੀ ਹੋ ਗਈ ਹੈ, ਯਾਰਾਂ ਵਜ ਕੇ ਤਰਤਾਲੀ ਮਿੰਟ ਤੇ ਹੋਈ ਹੈ, ਜਨਮ ਬਿਲਕੁਲ ਕੁਦਰਤੀ ਤੌਰ ਤੇ ਹੋਇਆ ਹੈ। ਡਾਕਟਰ ਹੈਰਾਨ ਹਨ। ਬੇਬੀ ਤੇ ਉਸ ਦੀ ਮਾਤਾ ਬਿਲਕੁਲ ਰਾਜ਼ੀ ਹਨ ਅਤੇ ਹੁਣ ਆਰਾਮ ਨਾਲ ਸੌਂ ਰਹੀਆਂ ਹਨ।

ਤਦ ਫੇਰ ਮੈਂ ਮਹਾਂਵਾਕ ਪੜ੍ਹਦਾ ਸੌਂ ਗਿਆ -

*ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥* *ਅੰਗ - 3*





# ਸਭ ਤੋਂ ਚੰਗੀ ਅਰਦਾਸ

ਸਭ ਤੋਂ ਚੰਗੀ ਅਰਦਾਸ ਆਪਣੀ ਆਤਮਕ ਤਰੱਕੀ ਲਈ ਵਾਹਿਗੁਰੂ ਜੀ ਅੱਗੇ ਦ੍ਰਿੜ੍ਹ ਬੇਨਤੀਆਂ ਕਰਨਾ ਹੈ। ਜਿਉਂ ਜਿਉਂ ਆਤਮਕ ਤਰੱਕੀ ਹੋਵੇਗੀ, ਤਿਉਂ ਤਿਉਂ ਗੁਰਸਿੱਖ ਸੁਖੀ ਤੇ ਸ਼ਾਂਤ ਹੁੰਦਾ ਜਾਵੇਗਾ।

ਆਤਮਕ ਤਰੱਕੀ ਕੀ ਹੈ? ਆਤਮਕ ਤਰੱਕੀ ਵਾਹਿਗੁਰੂ ਜੀ ਵਰਗਿਆਂ ਬਣਨ, ਵਾਹਿਗੁਰੂ ਜੀ ਦਾ ਰੂਪ ਬਣਨ, ਵਾਹਿਗੁਰੂ ਜੀ ਦਾ ਬਣਨ ਦੀ ਨਿਰੀ ਕੋਸ਼ਿਸ਼ ਦਾ ਨਾਮ ਨਹੀਂ, ਬਲਕਿ ਉਸ ਕੋਸ਼ਿਸ਼ ਦੀ ਸਫਲਤਾ ਦਾ ਨਾਮ ਹੈ। ਅਸੀਂ ਅਮਲਾਂ ਦਵਾਰਾ, ਰੋਜ਼ਾਨਾ ਜੀਵਨ ਦਵਾਰਾ, ਜਿਤਨੇ ਵਾਹਿਗੁਰੂ ਜੀ ਵਰਗੇ ਕੰਮ ਕਰੀਏ, ਵਾਹਿਗੁਰੂ ਜੀ ਨੂੰ ਆਪਣੇ ਕਰਮਾਂ ਦਵਾਰਾ ਜਿਤਨਾ ਪ੍ਰਕਾਸ਼ੀਏ, ਉਤਨਾ ਹੀ ਸਾਨੂੰ ਆਪਣੀ ਆਤਮਕ ਤਰੱਕੀ ਸਮਝਣੀ ਚਾਹੀਦੀ ਹੈ।

ਵਾਹਿਗੁਰੂ ਜੀ ਦਾ ਰੂਪ ਬਣਨ ਵਾਸਤੇ, ਵਾਹਿਗੁਰੂ ਜੀ ਦੇ ਗੁਣਾਂ ਨੂੰ ਹਰ ਵਕਤ ਆਪਣੇ ਮਨ ਦੇ ਸਾਮ੍ਹਣੇ ਰੱਖਣਾ ਹੋਵੇਗਾ। ਵਾਹਿਗੁਰੂ ਜੀ ਦੇ ਗੁਣਾਂ ਨੂੰ ਸਦਾ ਮਨ ਦੇ ਸਾਮ੍ਹਣੇ ਰੱਖਣ ਨਾਲ, ਮਨ ਉਨ੍ਹਾਂ ਗੁਣਾਂ ਦੀ ਸੰਗਤ ਕਰਦਾ ਕਰਦਾ ਖੁਦ-ਬਖੁਦ ਉਨ੍ਹਾਂ ਗੁਣਾਂ ਦਾ ਰੂਪ ਬਣ ਜਾਵੇਗਾ ਜਾਂ ਇੰਜ ਸਮਝੋ ਕਿ ਇਸ ਤਰ੍ਹਾਂ ਮਨ ਵਿਚ ਉਹ ਗੁਣ ਆ ਜਾਂਦੇ ਹਨ। ਮਨ ਗੁਣਵਾਨ ਬਣ ਜਾਂਦਾ ਹੈ। ਵਾਹਿਗੁਰੂ ਜੀ ਦੇ ਗੁਣਾਂ ਨੂੰ ਮਨ ਸਾਮ੍ਹਣੇ ਕਿਵੇਂ ਰੱਖਿਆ ਜਾਵੇ? ਗੁਰਬਾਣੀ ਵਿਚੋਂ ਐਸੇ ਸ਼ਬਦ ਜਿਨ੍ਹਾਂ ਵਿਚ ਵਾਹਿਗੁਰੂ ਜੀ

ਦੇ ਜੱਸ, ਸਿਫਤਾਂ ਦਾ ਜ਼ਿਕਰ ਹੋਵੇ, ਸਦਾ ਪਿਆਰ ਨਾਲ ਘੜੀ ਮੁੜੀ ਪੜ੍ਹਨੇ ਚਾਹੀਦੇ ਹਨ। ਐਸੇ ਸ਼ਬਦਾਂ ਦੇ ਪੜ੍ਹਨ ਨਾਲ ਸਾਡਾ ਮਨ ਇਕ ਤਰ੍ਹਾਂ ਦੀ ਵਾਹਿਗੁਰੂ ਦੀ ਸੰਗਤ ਕਰਦਾ ਹੈ ਅਤੇ ਇਸ ਪਵਿੱਤ੍ਰ ਸੰਗਤ ਦਾ ਅਸਰ ਜਾਂ ਰੰਗ ਆਪਣੇ ਉਤੇ ਚੜ੍ਹਾਂਦਾ ਹੈ।

ਵਾਹਿਗੁਰੂ ਜੀ ਦਾ ਰੂਪ ਬਣਨ ਲਈ, ਵਾਹਿਗੁਰੂ ਜੀ ਨਾਲ ਅਤਿਅੰਤ ਦਰਜੇ ਦਾ ਉਚਾ ਤੇ ਸੁੱਚਾ ਪਿਆਰ ਕਰਨਾ ਹੋਵੇਗਾ। ਵਾਹਿਗੁਰੂ ਜੀ ਨਾਲ ਐਸਾ ਪਿਆਰ ਓਦੋਂ ਸਮਝੋ ਜਦੋਂ ਵਾਹਿਗੁਰੂ ਜੀ ਵਰਗਾ ਪਿਆਰਾ ਤੇ ਚੰਗਾ ਹੋਰ ਕੋਈ ਨਾ ਲੱਗੇ। ਦੁਨੀਆਂ ਦੇ ਸਭ ਰਿਸ਼ਤਿਆਂ ਤੇ ਸਾਕਾਂ ਨਾਲੋਂ ਜਦ ਵਾਹਿਗੁਰੂ ਜੀ ਵਧੇਰੇ ਪਿਆਰੇ ਲਗਣ, ਤਦ ਸਮਝੋ ਕਿ ਵਾਹਿਗੁਰੂ ਜੀ ਨਾਲ ਪਿਆਰ ਹੈ।

*ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ*
*ਤਾ ਭਉ ਕੇਹਾ ਕਾੜਾ ਜੀਉ॥* *ਅੰਕ - 103*

*ਮਾਤ ਪਿਤਾ ਸੁਤ ਬੰਧੁ ਨਰਾਇਣੁ॥* *ਅੰਕ - 1151*

ਵਾਹਿਗੁਰੂ ਜੀ ਦਾ ਰੂਪ ਉਦੋਂ ਬਣੀਦਾ ਹੈ ਜਦ ਵਾਹਿਗੁਰੂ ਜੀ ਵਾਂਗ ਸਾਡੇ ਵਿਚ ਵੀ ਬਦੀ ਦਾ ਤੁਖਮ ਨਾ ਰਹੇ। ਬਦੀ ਇਕ ਓਪਰੀ ਨੀਵੀਂ ਸ਼ਕਤੀ ਹੈ, ਇਹ ਪਾਪ ਤੋਂ ਸ਼ੁਰੂ ਹੋ ਕੇ ਦੁੱਖ, ਚਿੰਤਾ, ਫਿਕਰ, ਬੀਮਾਰੀ ਅਤੇ ਮੌਤ ਤੇ ਜਾ ਕੇ ਖ਼ਤਮ ਹੁੰਦੀ ਹੈ। ਵਾਹਿਗੁਰੂ ਜੀ ਵਿਚ ਬਦੀ ਨਹੀਂ। ਅਸੀਂ ਉਤਨਾ ਹੀ ਵਾਹਿਗੁਰੂ ਜੀ ਦਾ ਬਣਾਂਗੇ ਜਿਤਨਾ ਕਿ ਆਪਣੇ ਮਨ ਵਿਚੋਂ ਬਦੀ ਦਾ ਖਿਆਲ ਦੂਰ ਕਰਨ ਵਿਚ ਸਫਲ ਹੋਵਾਂਗੇ। ਬਦੀ ਅਸਲ ਵਿਚ ਕੁਛ ਨਹੀਂ, ਪਰ ਅਗਿਆਨੀ ਮਨ ਨੂੰ ਬਹੁਤ ਬੜੀ ਸ਼ਕਤੀ ਭਾਸਦੀ ਹੈ।

ਅਸਲ ਵਿਚ ਬਦੀ ਵਾਹਿਗੁਰੂ ਜੀ ਦੀ ਗੈਰ-ਹਾਜ਼ਰੀ ਦਾ ਨਾਮ ਹੈ। ਜਿਸ ਮਨ ਵਿਚ ਵਾਹਿਗੁਰੂ ਜੀ ਦਾ ਨਾਮ, ਉਸ ਦੀਆਂ



ਸਿਫਤਾਂ ਤੇ ਗੁਣ ਪ੍ਰਵੇਸ਼ ਕਰਨ, ਉਥੇ ਬਦੀ ਦੇ ਟਿਕਣ ਜਾਂ ਖਲੋਣ ਦੀ ਥਾਂ ਨਹੀਂ ਰਹਿੰਦੀ। ਬਦੀ ਵਾਹਿਗੁਰੂ ਜੀ ਤੋਂ ਸਖਣੇ ਤੇ ਬੇਮੁਖ ਮਨ ਵਿਚ ਹੀ ਨਿਵਾਸ ਕਰ ਸਕਦੀ ਹੈ।

ਮਨ ਨੂੰ ਬਦੀ ਤੋਂ ਬਿਲਕੁਲ ਖਾਲੀ ਕਰ ਸਕਣਾ ਤੇ ਵਾਹਿਗੁਰੂ ਜੀ ਦੇ ਨਾਮ ਤੇ ਉਸ ਦੀਆਂ ਸਿਫਤਾਂ ਨਾਲ ਭਰਪੂਰ ਕਰ ਲੈਣਾ ਕੋਈ ਆਸਾਨ ਕੰਮ ਨਹੀਂ। ਐਸਾ ਕਰਨ ਵਾਸਤੇ ਬੜੀ ਭਾਰੀ ਤਿਆਰੀ, ਮਿਹਨਤ ਤੇ ਕੁਰਬਾਨੀ ਦਰਕਾਰ ਹੈ।

ਮਨ ਬਚਨ ਅਤੇ ਕਰਮ ਕਰਕੇ ਗੁਰਬਾਣੀ ਦੇ ਉਪਦੇਸ਼ਾਂ ਅਨੁਸਾਰ ਜੀਵਨ ਬਤੀਤ ਕਰਨਾ ਅਤੇ ਸੁਆਸ ਸੁਆਸ ਨਾਮ ਜਪਣ ਦੀ ਆਦਤ ਪੱਕੀ ਕਰਨੀ ਅਤੇ ਗੁਰੂ ਅਤੇ ਗੁਰੂ ਗਿਆਨ ਨਾਲ ਮਨ ਵਿਚ ਹੋਣ ਵਾਲੀਆਂ ਤਬਦੀਲੀਆਂ ਨਾਲ ਖਿੜੇ ਮੱਥੇ ਮਿਲਵਰਤਨ ਕਰਨੀ ਹੀ ਆਤਮਕ ਤਿਆਰੀ, ਮਿਹਨਤ ਅਤੇ ਕੁਰਬਾਨੀ ਹੈ।

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* *ਅੰਕ - 305*



# ਅਰਦਾਸ

ਦਿਲ ਦੀ ਹਰ ਨਿੱਕੀ ਪਰ ਚੰਗੀ ਖਾਹਿਸ਼ ਅਰਦਾਸ ਹੈ। ਅਰਦਾਸ ਲਈ ਜ਼ਰੂਰੀ ਨਹੀਂ ਕਿਸੇ ਖਾਸ ਅਸਥਾਨ ਤੇ ਜਾ ਕੇ, ਕਿਸੇ ਖਾਸ ਅੱਖਰਾਂ ਵਿਚ, ਮੂੰਹੋਂ ਬੋਲ ਕੇ ਕੀਤੀ ਜਾਵੇ। ਦਿਲ ਦੀ ਹਰ ਰੀਝ, ਦਿਲ ਦੀ ਹਰ ਤੜਫ, ਜਿਸ ਦਾ ਭਾਵ ਅੱਗੇ ਨਾਲੋਂ ਚੰਗਾ ਬਣਨਾ ਹੋਵੇ, ਅਰਦਾਸ ਹੈ।

ਅਗਰ ਵਾਹਿਗੁਰੂ ਜੀ ਹਰ ਥਾਂ ਵਿਆਪਕ ਹਨ ਅਤੇ ਘਟ ਘਟ ਦੀ ਜਾਨਣਹਾਰ ਹਨ, ਅਗਰ ਵਾਹਿਗੁਰੂ ਜੀ ਨੂੰ ਸਾਡੇ ਦਿਲ ਦੀਆਂ ਸਭ ਹਾਲਤਾਂ ਦਾ, ਸਭ ਖਾਹਿਸ਼ਾਂ, ਸਭ ਰੀਝਾਂ ਦਾ ਸਾਡੇ ਨਾਲੋਂ ਪਹਿਲੇ ਤੇ ਵਧੇਰੇ ਪਤਾ ਹੁੰਦਾ ਹੈ ਤਾਂ ਫਿਰ ਜ਼ਰੂਰੀ ਨਹੀਂ ਕਿ ਅਸੀਂ ਕਿਸੇ ਖਾਸ ਵੇਲੇ ਜਾਂ ਖਾਸ ਤਰੀਕੇ ਵਿਚ ਆਪਣੀਆਂ ਲੋੜਾਂ ਜਾਂ ਜ਼ਰੂਰਤਾਂ ਤੋਂ ਵਾਹਿਗੁਰੂ ਜੀ ਨੂੰ ਜਾਣੂ ਕਰਾਈਏ।

*ਸਭ ਬਿਧਿ ਤੁਮ ਹੀ ਜਾਨਤੇ ਪਿਆਰੇ*
*ਕਿਸੁ ਪਹਿ ਕਹਉ ਸੁਨਾਇ॥* *ਅੰਕ - 432*

*ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ॥*
*ਅੰਕ - 1420*

*ਹਰਿ ਅੰਤਰਜਾਮੀ ਸਭ ਬਿਧਿ ਜਾਣੈ*
*ਤਾ ਕਿਸੁ ਪਹਿ ਆਖਿ ਸੁਣਾਈਐ॥* *ਅੰਕ - 624*

ਸਾਡੇ ਦਿਲ ਦੀ ਹਰ ਇਕ ਐਸੀ ਖਾਹਿਸ਼ ਜੋ ਚੰਗੀ ਹੋਵੇ, ਪੱਕੀ ਹੋਵੇ ਅਤੇ ਲਗਾਤਾਰ ਹੋਵੇ, ਉਹ ਅਸਲ ਅਰਥਾਂ ਵਿਚ ਸਾਡੀ ਅਰਦਾਸ ਹੈ।



ਇਕੱਠਿਆਂ ਹੋ ਕੇ ਸਾਡੀਆਂ ਜਮਾਤੀ ਅਰਦਾਸਾਂ ਜਾਂ ਦੀਵਾਨਾਂ ਵਿਚ ਕੀਤੀਆਂ ਅਰਦਾਸਾਂ ਵੀ ਜ਼ਰੂਰੀ ਹਨ ਅਤੇ ਭਾਈਚਾਰਕ ਤੌਰ ਉਤੇ ਲਾਭਵੰਦ ਹਨ ਪਰ ਵਾਹਿਗੁਰੂ ਜੀ ਤਕ ਹਰ ਅਰਦਾਸ, ਹਰ ਬੇਨਤੀ ਭਾਵੇਂ ਮੂੰਹੋਂ ਕਹੀ ਜਾਵੇ, ਭਾਵੇਂ ਨਾ ਕਹੀ ਜਾਵੇ, ਜ਼ਰੂਰ ਪਹੁੰਚਦੀ ਹੈ।

*ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ॥*
*ਅੰਕ - 823*

ਅਰਦਾਸ ਦਾ ਦਿਲ ਨਾਲ ਬੜਾ ਸਬੰਧ ਹੈ। ਦਿਲ ਤੋਂ ਨਿਕਲੀ ਅਰਦਾਸ ਅਤੇ ਮੂੰਹ ਤੋਂ ਨਿਕਲੀ ਅਰਦਾਸ ਵਿਚ ਬੜਾ ਫਰਕ ਹੋ ਸਕਦਾ ਹੈ। ਮੂੰਹ ਤੋਂ ਨਿਕਲੀ ਅਰਦਾਸ, ਨਕਲੀ ਅਤੇ ਓਪਰੀ ਅਰਦਾਸ ਹੋ ਸਕਦੀ ਹੈ। ਹੋ ਸਕਦਾ ਹੈ ਕਿ ਸਾਡਾ ਦਿਲ ਨਾ ਚਾਹੁੰਦਾ ਹੋਵੇ ਪਰ ਵਿਖਾਵੇ ਦੇ ਤੌਰ ਉਤੇ ਮੂੰਹੋਂ ਅਰਦਾਸਾਂ ਕਰਦੇ ਰਹੀਏ। ਅਰਦਾਸ ਵਿਚ ਜਦ ਤਕ ਦਿਲ ਪੂਰੇ ਤੌਰ ਉਤੇ ਸ਼ਾਮਲ ਨਾ ਹੋਵੇ ਅਰਦਾਸ ਓਪਰੀ ਓਪਰੀ ਤੇ ਨਕਲੀ ਜੇਹੀ ਰਹਿੰਦੀ ਹੈ। ਸ਼ਰਾਬੀ, ਕਾਮੀ ਜਾਂ ਲੋਭੀ ਪੁਰਸ਼ ਉਤੋਂ ਉਤੋਂ ਆਪਣੇ ਕਰਮਾਂ ਨੂੰ ਮਾੜਿਆਂ ਮੰਨਦਾ ਹੈ ਅਤੇ ਅਰਦਾਸਾਂ ਵੀ ਕਰਦਾ ਹੈ ਕਿ ਮੈਥੋਂ ਇਹ ਕਰਮ ਛੁਟ ਜਾਣ ਪਰ ਜਦ ਸਮਾਂ ਆਵੇ, ਆਪਣੀ ਕਮਜ਼ੋਰੀ ਦਾ ਤੁਰਤ ਸ਼ਿਕਾਰ ਹੋ ਜਾਂਦਾ ਹੈ। ਇਸ ਦਾ ਕਾਰਨ ਇਹੀ ਹੈ ਕਿ ਉਹ ਦਿਲ ਤੋਂ ਮਾੜੇ ਕਰਮਾਂ ਨੂੰ ਘਿਰਣਾ ਨਹੀਂ ਕਰਦਾ, ਐਪਰ ਉਤੋਂ ਉਤੋਂ ਮਾੜਾ ਆਖਦਾ ਹੈ। ਅਰਦਾਸ ਉਹ ਸੱਚੀ ਅਰਦਾਸ ਹੈ, ਜਿਸ ਦੀ ਪੂਰਤੀ ਲਈ ਦਿਲ ਤੜਫੇ ਅਤੇ ਲਗਾਤਾਰ ਬਿਹਬਲ ਰਹੇ।

ਜਦ ਅਸੀਂ ਕਿਸੇ ਕੰਮ ਦੀ ਸਫਲਤਾ ਵਾਸਤੇ ਜਾਂ ਕਿਸੇ ਵਸਤੂ ਦੀ ਪ੍ਰਾਪਤੀ ਵਾਸਤੇ ਪ੍ਰੇਮ ਨਾਲ ਲਗਾਤਾਰ ਬਗੈਰ ਕਾਹਲਿਆਂ ਛਿਥਿਆ ਪੈਣ ਦੇ, ਦਿਲੀ ਅਰਦਾਸਾਂ ਨਿਮਾਣੇ ਹੋ ਕੇ ਕਰੀ ਜਾਈਏ ਅਤੇ ਆਪਣੀਆਂ ਅਰਦਾਸਾਂ ਦੇ ਪੂਰਿਆਂ ਹੋਣ ਵਿਚ ਭਰੋਸਾ ਰੱਖੀਏ

ਅਤੇ ਉਤਸ਼ਾਹ ਭਰੀ ਉਡੀਕ ਕਰੀਏ ਤਾਂ ਸਾਡੇ ਮਨ ਦੀ ਐਸੀ ਉਚੀ ਅਵਸਥਾ ਹੋ ਜਾਂਦੀ ਹੈ ਕਿ ਉਹ ਕਰਤਾਰ ਦੇ 'ਸਰਬ ਇਛਾ ਪੂਰਕ' ਨਿਯਮ ਦੇ ਹਮਵਾਰ ਜਾਂ ਬਰਾਬਰ ਤੇ ਆ ਜਾਂਦੀ ਹੈ ਅਤੇ ਸਾਡੀ ਤੀਬਰ ਇਛਿਆ ਕਰਤਾਰ ਦੀ ਸ਼ਕਤੀ ਦੇ ਆਸਰੇ ਤੇ ਤੂਫਾਨ ਜਾਂ ਬਿਜਲੀ ਦੀ ਤਰ੍ਹਾਂ ਦ੍ਰਿਸ਼ਟਮਾਨ ਜਗਤ ਵਿਚ ਸਭ ਮੁਸ਼ਕਲਾਂ ਤੇ ਔਕੜਾਂ ਦੂਰ ਕਰਕੇ ਆਪਣਾ ਰਸਤਾ ਬਣਾਂਦੀ ਅਤੇ ਸਫਲਤਾ ਦਾ ਰੂਪ ਧਾਰ ਕੇ ਸਾਨੂੰ ਨਜ਼ਰ ਆਂਵਦੀ ਹੈ।

ਹਰ ਇਕ ਇਨਸਾਨ ਦੇ ਮਨ ਵਿਚ ਕਿਉਂਕਿ ਖਾਹਿਸ਼ਾਂ, ਆਸਾਂ ਤੇ ਉਮੀਦਾਂ ਹਨ ਇਸ ਲਈ ਹਰ ਇਕ ਇਨਸਾਨ ਜਾਣਦਾ ਨਾ ਜਾਣਦਾ ਅਰਦਾਸਾਂ ਕਰਦਾ ਰਹਿੰਦਾ ਹੈ। ਹਰ ਇਕ ਇਨਸਾਨ ਅੰਦਰ ਕੁਝ ਰੀਝਾਂ ਤੇ ਇਛਾਵਾਂ ਲੁਕੀਆਂ ਰਹਿੰਦੀਆਂ ਹਨ ਜੋ ਕਿ ਉਹ ਪੂਰੀਆਂ ਹੋਣੀਆਂ ਲੋਚਦਾ ਰਹਿੰਦਾ ਹੈ। ਏਸ ਕਰਕੇ ਹਰ ਇਕ ਇਨਸਾਨ ਕਿਸੇ ਨਾ ਕਿਸੇ ਤਰੀਕੇ ਵਿਚ ਅਰਦਾਸ ਕਰਦਾ ਰਹਿੰਦਾ ਹੈ। ਭਾਵੇਂ ਕੋਈ ਨਾਸਤਕ ਹੋਵੇ, ਭਾਵੇਂ ਧਰਮ ਦੀ ਜ਼ਰੂਰਤ ਨਾ ਸਮਝਦਾ ਹੋਵੇ, ਭਾਵੇਂ ਅਰਦਾਸ ਨੂੰ ਬੇਫਾਇਦਾ ਖਿਆਲ ਕਰਦਾ ਹੋਵੇ ਪਰ ਜਦ ਤਕ ਉਸ ਦੇ ਦਿਲ ਵਿਚ ਖਾਹਿਸ਼ਾਂ ਦੇ ਪੂਰਿਆਂ ਹੋਣ ਦੀ ਇਛਿਆ ਹੈ ਉਹ ਅਰਦਾਸ ਕਰਦਾ ਹੈ ਅਤੇ ਉਸ ਦੀ ਇਛਿਆ ਦੀ ਤੀਬਰਤਾ ਅਤੇ ਲਾਭਵੰਦ ਹੋਣ ਦੇ ਅਨੁਸਾਰ ਉਸ ਦੀ ਅਰਦਾਸ ਪੂਰੀ ਹੁੰਦੀ ਹੈ।

ਅਰਦਾਸ ਦਿਲ ਦੀ ਆਵਾਜ਼ ਹੈ ਜੋ ਵਾਹਿਗੁਰੂ ਜੀ ਤਕ ਪਹੁੰਚਦੀ ਹੈ ਅਤੇ ਵਾਹਿਗੁਰੂ ਜੀ ਦੀ ਇਛਾਪੂਰਕ ਸ਼ਕਤੀ ਦੇ ਆਸਰੇ ਸਫਲਤਾ ਦਾ ਰੂਪ ਧਾਰ ਕੇ ਦ੍ਰਿਸ਼ਟਮਾਨ ਵਿਚ ਨਜ਼ਰ ਆਉਂਦੀ ਹੈ। ਅਰਦਾਸ ਹਰ ਇਕ ਕਰਦਾ ਹੈ ਭਾਵੇਂ ਉਹ ਮੰਨੇ ਭਾਵੇਂ ਨਾ ਮੰਨੇ। ਸਾਨੂੰ ਕਈ ਵਾਰੀ ਪਤਾ ਹੀ ਨਹੀਂ ਹੁੰਦਾ ਕਿ ਅਸੀਂ ਅਰਦਾਸ ਪਏ ਕਰਦੇ ਹਾਂ, ਕਿਉਂਕਿ ਸਾਡੀ ਦਿਲ ਦੀ ਤੜਫ ਸਾਡੇ ਮੂੰਹ ਤਕ ਆਉਂਦੀ ਹੀ ਨਹੀਂ, ਅੱਖਰਾਂ ਦਾ ਰੂਪ ਧਾਰਦੀ



ਹੀ ਨਹੀਂ ਪਰ ਫਿਰ ਵੀ ਅਸੀਂ ਅਰਦਾਸ ਕਰਦੇ ਹੁੰਦੇ ਹਾਂ। ਜਿਸ ਤਰ੍ਹਾਂ ਅਸੀਂ ਸੁਆਸ ਲੈਂਦੇ ਹਾਂ ਪਰ ਸਾਨੂੰ ਪਤਾ ਨਹੀਂ ਹੁੰਦਾ ਜਾਂ ਯਾਦ ਨਹੀਂ ਹੁੰਦਾ ਕਿ ਅਸੀਂ ਸੁਆਸ ਲੈ ਰਹੇ ਹਾਂ, ਇਸ ਤਰ੍ਹਾਂ ਸਾਨੂੰ ਇਹ ਵੀ ਕਈ ਵਾਰੀ ਪਤਾ ਨਹੀਂ ਲਗਦਾ ਕਿ ਅਸੀਂ ਅਰਦਾਸ ਕਰਦੇ ਹਾਂ। ਆਪਣੇ ਆਲੇ-ਦੁਆਲੇ ਨੂੰ ਚੰਗਿਆਂ ਬਨਾਣ, ਆਪਣੀ ਸਿਹਤ ਨੂੰ ਚੰਗਿਆਂ ਰੱਖਣ, ਆਪਣੇ ਪਰਿਵਾਰ ਨੂੰ ਖੁਸ਼ ਦੇਖਣ, ਆਪਣੇ ਦੇਸ਼ ਨੂੰ ਸੁਤੰਤਰ ਦੇਖਣ ਦੀ ਲਾਲਸਾ ਕਿਸ ਦਿਲ ਵਿਚ ਨਹੀਂ? ਇਸ ਲਈ ਕਿਹੜਾ ਹੈ ਉਹ, ਜਿਹੜਾ ਅਰਦਾਸ ਨਹੀਂ ਕਰਦਾ? ਭਾਵੇਂ ਸਾਡੀਆਂ ਬਹੁਤ ਸਾਰੀਆਂ ਅਰਦਾਸਾਂ ਗੁਪਤ ਹੀ ਰਹਿੰਦੀਆਂ ਹਨ ਪਰ ਹਨ ਉਹ ਵੀ ਅਰਦਾਸਾਂ। ਭਾਵੇਂ ਆਸਤਕ ਹੋਵੀਏ ਭਾਵੇਂ ਨਾਸਤਕ, ਸਾਡਾ ਦਿਲ ਹਮੇਸ਼ਾਂ ਜ਼ਰੂਰਤ ਅਤੇ ਗਿਆਨ ਅਨੁਸਾਰ ਚੰਗੀਆਂ ਤੇ ਲਾਭਵੰਦ ਚੀਜ਼ਾਂ ਮੰਗਦਾ ਰਹਿੰਦਾ ਹੈ ਅਤੇ ਕਿਸੇ ਅਦ੍ਰਿਸਟ ਸੋਮੇ ਤੋਂ ਸਭ ਜੀਵਾਂ ਦੇ ਦਿਲਾਂ ਦੀਆਂ ਭਾਵਨਾਵਾਂ ਪੂਰੀਆਂ ਹੁੰਦੀਆਂ ਰਹਿੰਦੀਆਂ ਹਨ, ਭਾਵੇਂ ਉਹ ਅਦ੍ਰਿਸ਼ਟ ਸੋਮੇਂ ਨੂੰ ਅਸੀਂ ਵਾਹਿਗੁਰੂ ਜੀ ਆਖੀਏ ਜਾਂ ਕੁਝ ਹੋਰ।

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*

*ਅੰਕ - 1428*



# ਅਰਦਾਸ

## ਸ੍ਰੀ ਮਤੀ ਮੇਰੀ ਬੇਕਰ ਐਡੀ ਜੀ ਦੇ ਕੁਝ ਵਿਚਾਰ

ਵਾਹਿਗੁਰੂ ਜੀ ਨੂੰ ਸਾਡੇ ਬਗੈਰ ਬੋਲਣ ਦੇ, ਸਾਡੇ ਸਾਰੇ ਖਿਆਲਾਂ ਦਾ ਪਤਾ ਹੁੰਦਾ ਹੈ। ਅਸਲ ਵਿਚ ਸਾਡੀ ਖਾਹਿਸ਼ ਜਾਂ ਚਾਹਨਾ ਹੀ ਅਰਦਾਸ ਹੈ। ਆਪਣੀਆਂ ਖਾਹਿਸ਼ਾਂ ਨੂੰ ਵਾਹਿਗੁਰੂ ਜੀ ਦੇ ਸਪੁਰਦ ਕਰਨ ਦਾ ਇਹ ਲਾਭ ਹੈ ਕਿ ਉਹ ਉਨ੍ਹਾਂ ਖਾਹਿਸ਼ਾਂ ਨੂੰ ਢਾਲ ਕੇ ਉਚਿਆਂ ਕਰ ਦੇਵੇ ਅਤੇ ਫੇਰ ਉਹ ਦ੍ਰਿਸ਼ਟਮਾਨ ਜਗਤ ਵਿਚ ਪ੍ਰਤੱਖ ਹੋ ਕੇ ਦਿੱਸਣ।

ਵਾਹਿਗੁਰੂ ਦੀ ਤਾਰੀਫ ਕਰਨ ਨਾਲ, ਅਸੀਂ ਉਸ ਨੂੰ ਜੋ ਕੁਝ ਉਸ ਨੇ ਅੱਗੇ ਹੀ ਕੀਤਾ ਹੋਇਆ ਹੈ, ਹੋਰ ਵਧੇਰੇ ਨਹੀਂ ਕਰਵਾ ਸਕਦੇ। ਅਨੰਤ ਵਾਹਿਗੁਰੂ ਕਿਉਂਕਿ ਸਦੀਵੀ ਨੇਕੀ ਤੇ ਪ੍ਰੇਮ ਹੈ, ਇਸ ਕਰਕੇ ਉਹ ਸਿਵਾਏ ਸਾਡੇ ਭਲੇ ਦੇ ਹੋਰ ਕੁਝ ਕਰਦਾ ਹੀ ਨਹੀਂ।

ਅਰਦਾਸ ਸਾਡੀ ਬਣਤਰ ਦੇ ਨਿਯਮ ਨਹੀਂ ਬਦਲਦੀ, ਸਗੋਂ ਸਾਡੇ ਅੰਦਰ, ਉਨ੍ਹਾਂ ਨਿਯਮਾਂ ਨਾਲ ਸਾਨੂੰ ਇਕ ਸੁਰ ਕਰ ਦੇਂਦੀ ਹੈ।

ਵਾਹਿਗੁਰੂ ਜੀ ਪ੍ਰੇਮ ਤਾਂ ਅੱਗੇ ਹੀ ਹਨ, ਉਨ੍ਹਾਂ ਨੂੰ ਪ੍ਰੇਮ ਤੋਂ ਹੋਰ ਵੱਧ ਹੋਣ ਵਾਸਤੇ ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ? ਕੀ ਅਸੀਂ ਅਨੰਤ ਵਾਹਿਗੁਰੂ ਨੂੰ ਕੋਈ ਐਸੀ ਗੱਲ ਦੱਸ ਸਕਦੇ ਹਾਂ ਜਿਸ ਤੋਂ ਉਹ ਅੱਗੇ ਜਾਣੂ ਨਾ ਹੋਵੇ? ਕੀ ਅਸੀਂ ਪੂਰਨਤਾ ਨੂੰ ਬਦਲ ਸਕਦੇ ਹਾਂ? ਕੀ ਅਸੀਂ ਉਸ ਚਸ਼ਮੇ ਨੂੰ ਹੋਰ ਤੇਜ਼ੀ ਨਾਲ ਵਗਣ ਵਾਸਤੇ ਕਹਿ ਸਕਦੇ ਹਾਂ ਜਿਹੜਾ ਅੱਗੇ ਹੀ ਸਾਡੇ ਵਿਤ



ਤੋਂ ਵੱਧ ਸਾਨੂੰ ਦੇ ਰਿਹਾ ਹੈ? ਸਾਡੀ ਬਗੈਰ ਬੋਲੇ ਤੋਂ ਹਰ ਖਾਹਿਸ਼ ਹੀ ਸਾਨੂੰ ਜਗਤ ਜੀਵਨ ਤੇ ਅਨੰਦਮਈ ਸੋਮੇ ਦੇ ਨਜ਼ਦੀਕ ਲੈ ਜਾਂਦੀ ਹੈ।

ਵਾਹਿਗੁਰੂ ਜੀ ਜੋ ਪਿਛੇ ਸਨ, ਅੱਗੇ ਨੂੰ ਵੀ ਅਤੇ ਸਦਾ ਲਈ ਉਸੇ ਤਰ੍ਹਾਂ ਰਹਿਣਗੇ ਅਤੇ ਜਿਵੇਂ ਪਿਛੇ ਕਦੀ ਨਹੀਂ ਭੁਲੇ ਉਸੇ ਤਰ੍ਹਾਂ ਹਰ ਕਾਰਜ ਠੀਕ ਤਰੀਕੇ ਵਿਚ ਰਾਸ ਕਰਨਗੇ। ਇਨਸਾਨ ਦੀ ਸੂਝ ਅਪੂਰਨ ਹੋਣ ਕਰਕੇ, ਵਾਹਿਗੁਰੂ ਨੂੰ ਸਲਾਹ ਮਸ਼ਵਰਾ ਦੇਣ ਦੇ ਯੋਗ ਨਹੀਂ।

ਬਲੈਕ ਬੋਰਡ ਅੱਗੇ ਖਲੋਤੇ, ਇਲਮ ਹਿਸਾਬ ਦੇ ਅਸੂਲਾਂ ਨੂੰ ਪ੍ਰਾਰਥਨਾ ਕਰਨੀ ਕਿ ਸਾਡਾ ਸਵਾਲ ਹਲ ਕਰ ਦੇਵੋ, ਫਜ਼ੂਲ ਹੈ। ਹਿਸਾਬ ਦੇ ਨਿਯਮ ਅੱਗੇ ਹੀ ਬਣੇ ਹੋਏ ਹਨ। ਇਨ੍ਹਾਂ ਨਿਯਮਾਂ ਦੀ ਵਰਤੋਂ ਕਰਕੇ ਸਵਾਲ ਹੱਲ ਕਰਨੇ ਸਾਡਾ ਆਪਣਾ ਅਖਤਿਆਰ ਹੈ। ਏਸੇ ਤਰ੍ਹਾਂ ਸਾਨੂੰ ਵਾਹਿਗੁਰੂ ਜੀ ਨੂੰ ਜੋ ਕਿ ਪੂਰਨ ਚੰਗਿਆਈਆਂ ਹਨ, ਹੋਰ ਚੰਗਿਆਂ ਬਣਨ ਲਈ ਆਖਣ ਦੀ ਲੋੜ ਨਹੀਂ। ਵਾਹਿਗੁਰੂ ਜੀ ਨੇ ਆਪਣਾ ਕੰਮ ਅੱਗੇ ਹੀ ਕੀਤਾ ਹੋਇਆ ਹੈ। ਸਾਨੂੰ ਵਾਹਿਗੁਰੂ ਜੀ ਦੇ ਨਿਯਮਾਂ ਦੀ ਵਰਤੋਂ ਨਾਲ ਆਪਣੇ ਕਾਰਜ ਆਪ ਸਵਾਰਨੇ ਅਤੇ ਆਪਣੀ ਮੁਕਤੀ ਆਪ ਹਾਸਲ ਕਰਨੀ ਚਾਹੀਦੀ ਹੈ।

ਆਦਮੀ ਅੱਗੇ ਹੀ ਵਾਹਿਗੁਰੂ ਜੀ ਦਾ ਰੂਪ ਬਣਾਇਆ ਗਿਆ ਹੈ। ਉਸ ਵਿਚ ਅੱਗੇ ਹੀ ਵਾਹਿਗੁਰੂ ਜੀ ਦੀਆਂ ਸਿਫਤਾਂ ਮੌਜੂਦ ਹਨ ਇਹ ਹੈ ਵਾਹਿਗੁਰੂ ਦਾ ਨਿਯਮ ਜਾਂ ਕਾਨੂੰਨ।

ਆਦਮੀ ਨੂੰ ਆਪਣੇ ਜ਼ਰੀਏ ਸਦਾ ਵਾਹਿਗੁਰੂ ਜੀ ਨੂੰ ਪ੍ਰਕਾਸ਼ਨਾ ਚਾਹੀਦਾ ਹੈ। ਆਦਮੀ ਵਿਚੋਂ ਸਦਾ ਵਾਹਿਗੁਰੂ ਦੀਆਂ ਸਿਫਤਾਂ ਪ੍ਰਗਟ ਹੋਣੀਆਂ ਚਾਹੀਦੀਆਂ ਹਨ।

ਅਰਦਾਸ ਰਾਹੀਂ ਵਾਹਿਗੁਰੂ ਜੀ ਦਾ ਸ਼ੁਕਰੀਆ ਕਰ ਦੇਣਾ ਕਾਫੀ ਨਹੀਂ। ਸ਼ੁਕਰੀਆ ਜਾਂ ਧੰਨਵਾਦ ਜ਼ਬਾਨੀ ਅੱਖਰਾਂ ਨਾਲੋਂ,

ਕਰਮਾਂ ਦੇ ਜ਼ਰੀਏ ਜ਼ਾਹਿਰ ਹੋਣ ਚਾਹੀਦਾ ਹੈ।

ਸਾਨੂੰ ਸਦਾ ਨਿਰਮਾਣ, ਸੱਚੇ, ਨੇਕ, ਪ੍ਰੇਮੀ ਅਤੇ ਸੰਤੋਖੀ ਹੋਣ ਵਾਸਤੇ ਅਰਦਾਸ ਕਰਨੀ ਚਾਹੀਦੀ ਹੈ।

ਅਸੀਂ ਆਪਣੇ ਰੂਹਾਨੀ ਗੁਰੂਆਂ ਦਾ ਹੁਕਮ ਮੰਨ ਕੇ, ਉਨ੍ਹਾਂ ਵਰਗੇ ਕਰਮ ਕਰਕੇ, ਉਨ੍ਹਾਂ ਵਰਗਾ ਜੀਵਨ ਬਤੀਤ ਕਰਕੇ ਹੀ ਅਸਲ ਅਰਥਾਂ ਵਿਚ ਉਨ੍ਹਾਂ ਦਾ ਸ਼ੁਕਰ ਅਦਾ ਕਰ ਸਕਦੇ ਜਾਂ, ਉਨ੍ਹਾਂ ਨੇ ਜੋ ਸਾਡੇ ਲਈ ਕੀਤਾ, ਉਹਦਾ ਕਰਜ਼ਾ ਚੁਕਾ ਸਕਦੇ ਹਾਂ, ਐਵੇਂ ਗੱਲਾਂ ਕਰ ਕਰਕੇ ਨਹੀਂ।

ਹਜ਼ਰਤ ਮਸੀਹ ਜੀ ਆਪਣੇ ਸੇਵਕਾਂ ਨੂੰ ਆਖਦੇ ਹੁੰਦੇ ਸਨ 'ਜੇ ਤੁਹਾਨੂੰ ਮੇਰੇ ਨਾਲ ਪਿਆਰ ਹੈ ਤਾਂ ਮੇਰੇ ਉਪਦੇਸ਼ ਉਤੇ ਅਮਲ ਕਰੋ।'

ਵਾਹਿਗੁਰੂ ਜੀ ਨੂੰ ਸਾਡਾ ਨਿਰਾ ਇਹ ਆਖਣਾ ਕਿ ਅਸੀ ਤੈਨੂੰ ਪਿਆਰ ਕਰਦੇ ਹਾਂ, ਕਾਫੀ ਨਹੀਂ। ਸਾਡੇ ਵਿਚ ਉਸ ਵਰਗਾ ਨੇਕ ਤੇ ਪਵਿੱਤਰ ਬਣਨ ਦੀ ਤੜਫ ਹੋਣੀ ਚਾਹੀਦੀ ਹੈ ਅਤੇ ਇਸ ਤੜਫ ਦਾ ਸਬੂਤ ਸਾਡੇ ਰੋਜ਼ਾਨਾ ਕਰਮਾਂ ਥੀਂ ਸਾਬਤ ਹੋਣਾ ਚਾਹੀਦਾ ਹੈ।

ਵਾਹਿਗੁਰੂ ਜੀ ਦਾ ਰੂਪ ਬਣਨ ਲਈ, ਵਾਹਿਗੁਰੂ ਜੀ ਵਰਗਿਆਂ ਬਣਨ ਲਈ ਸਾਨੂੰ ਹਰ ਵੇਲੇ ਉਸ ਦੇ ਗੁਣ ਆਪਣੇ ਅੰਦਰ ਪੈਦਾ ਕਰਨੇ ਚਾਹੀਦੇ ਹਨ।

ਉਚੀਆਂ ਅਰਦਾਸਾਂ ਨਾਲ ਸਾਨੂੰ ਉਹ ਲਾਭ ਨਹੀਂ ਪੁਜਦਾ ਜਿਹੜਾ ਕਿ ਆਤਮਕ ਸਮਝ ਨਾਲ, ਜੋ ਕਿ ਸਾਨੂੰ ਉਚੇ ਜੀਵਨ ਲਈ ਪ੍ਰੇਰਦੀ ਹੈ। ਖਾਮੋਸ਼ ਅਰਦਾਸ, ਆਪਣੇ ਖਿਆਲਾਂ ਤੇ ਹਰ ਵਕਤ ਪਹਿਰਾ ਅਤੇ ਗੁਰ-ਉਪਦੇਸ਼ ਦੀ ਕਮਾਈ ਸਾਨੂੰ ਵਾਹਿਗੁਰੂ ਜੀ ਦੇ ਨੇੜੇ ਲੈ ਜਾਂਦੀ ਹੈ।

ਮਾੜੇ ਕਰਮਾਂ ਲਈ ਪਸ਼ਚਾਤਾਪ ਕਰਨਾ ਸਾਡੇ ਸੁਧਾਰ ਲਈ ਪਹਿਲਾ ਅਤੇ ਬੜਾ ਆਸਾਨ ਕਦਮ ਹੈ। ਅਗਲਾ ਤੇ ਵਧੇਰੇ



ਮੁਸ਼ਕਲ ਕਦਮ ਸਾਡੀ ਨੀਅਤ ਦੀ ਪ੍ਰੀਖਿਆ ਹੈ, ਜਿਸ ਦਾ ਦੂਸਰਾ ਨਾਮ ਸੁਧਾਰ ਹੈ। ਸੁਧਾਰ ਲਈ ਕਰੜੇ ਹਾਲਾਤ ਵਿਚ ਸਾਡੀ ਪਰੀਖਿਆ ਜ਼ਰੂਰੀ ਹੈ। ਪ੍ਰੀਖਿਆ ਸਾਨੂੰ ਮੁੜ ਮਾੜੇ ਕਰਮ ਕਰਨ ਵਲ ਪ੍ਰੇਰਦੀ ਹੈ, ਜਿਸ ਦਾ ਨਤੀਜਾ ਸਜ਼ਾ ਦੀ ਸ਼ਕਲ ਵਿਚ ਮਿਲਦਾ ਹੈ। ਇਸੇ ਤਰ੍ਹਾਂ ਹੁੰਦਾ ਰਹੇਗਾ ਜਦ ਤਕ ਸਾਡਾ ਪੂਰਾ ਸੁਧਾਰ ਨਾ ਹੋ ਜਾਵੇ।

ਅਰਦਾਸ ਰਾਹੀਂ ਆਪਣੇ ਪਾਪਾਂ ਤੇ ਭੁੱਲਾਂ ਨੂੰ ਬਖਸ਼ਾਣ ਦੀ ਕੋਸ਼ਿਸ਼ ਠੀਕ ਨਹੀਂ। ਪਾਪ ਕੇਵਲ ਓਦੋਂ ਬਖਸ਼ੇ ਜਾਂਦੇ ਹਨ ਜਦ ਉਹ ਮਾੜੇ ਲੱਗਣ ਅਤੇ ਹੋਣੇ ਬੰਦ ਹੋ ਜਾਣ। ਪਾਪ ਹੋਣੋਂ ਬੰਦ ਹੋ ਜਾਣ ਦਾ ਨਾਮ ਹੀ ਸੁਧਾਰ ਜਾਂ ਬਖਸ਼ਿਸ਼ ਹੈ। ਜੇਕਰ ਅਰਦਾਸ ਕਰਕੇ ਕੋਈ ਸਮਝੇ ਕਿ ਉਸ ਦੇ ਪਿਛਲੇ ਪਾਪ ਬਖਸ਼ੇ ਗਏ ਅਤੇ ਅੱਗੇ ਨੂੰ ਪਾਪ ਕਰਦਾ ਰਹੇ ਤਾਂ ਉਸ ਲਈ ਅਰਦਾਸ ਕਰਨੀ ਹੀ ਵੱਡਾ ਪਾਪ ਹੈ। ਉਹ ਸਗੋਂ ਗਿਰਦਾ ਜਾਵੇਗਾ, ਜੋ ਕੇਵਲ ਅਰਦਾਸ ਨਾਲ ਹੀ ਸਮਝਦਾ ਹੈ ਕਿ ਪਾਪ ਬਖਸ਼ੇ ਜਾਂਦੇ ਹਨ। ਪਾਪ ਕੇਵਲ ਓਦੋਂ ਬਖਸ਼ੇ ਜਾਂਦੇ ਹਨ ਜਦ ਕਿ ਅੱਗੇ ਨੂੰ ਨਾ ਹੋਣ।

ਪਾਪਾਂ ਦੀ ਸਜ਼ਾ ਕੇਵਲ ਇਸ ਲਈ ਹੈ ਕਿ ਪਾਪੀ ਮੁੜ ਕੇ ਪਾਪ ਨਾ ਕਰੇ। ਪਾਪ ਦੀ ਆਰਜ਼ੀ ਖੁਸ਼ੀ ਜਾਂ ਸਵਾਦ ਦੇ ਬਦਲੇ ਵਿਚ ਕਿਤੇ ਵਧ ਸਜ਼ਾ ਇਸੇ ਲਈ ਮਿਲਦੀ ਹੈ ਕਿ ਪਾਪ ਨਾ ਕੀਤੇ ਜਾਣ। ਇਸ ਸਜ਼ਾ ਦਾ ਮਤਲਬ ਬਦਲਾ ਲੈਣਾ ਨਹੀਂ ਸਗੋਂ ਸੁਧਾਰ ਹੈ। ਸਜ਼ਾ ਤਦ ਤਕ ਕਾਇਮ ਰਹੇਗੀ ਜਦ ਤਕ ਪਾਪਾਂ ਦੀ ਝੂਠੀ ਤੇ ਆਰਜ਼ੀ ਖੁਸ਼ੀ ਦਾ ਫਰੇਬ ਕਾਇਮ ਹੈ।

ਭਰੋਸੇ ਤੇ ਸਿਦਕ ਨਾਲ ਕੀਤੀ ਹਰ ਅਰਦਾਸ ਦੇ ਪੂਰਿਆਂ ਹੋਣ ਤੋਂ ਪਹਿਲੇ, ਸਾਡੀ ਕੋਈ ਨਾ ਕੋਈ ਪ੍ਰੀਖਿਆ ਹੋਣੀ ਜ਼ਰੂਰੀ ਹੈ। ਇਸ ਪ੍ਰੀਖਿਆ ਦਾ ਭਾਵ ਇਹ ਪੁਛਣਾ ਹੁੰਦਾ ਹੈ ਕਿ ਕੀ ਤੂੰ ਵਾਹਿਗੁਰੂ ਜੀ ਨੂੰ ਆਪਣੇ ਤਨ ਮਨ ਤੇ ਪੂਰੇ ਭਰੋਸੇ ਨਾਲ ਪਿਆਰ ਕਰਦਾ ਹੈਂ? ਜਦ ਪ੍ਰੀਖਿਆ ਹੋ ਜਾਵੇ ਤਾਂ ਸਾਡੀ

ਅਸਲੀਅਤ (ਵਾਹਿਗੁਰੂ ਜੀ) ਪ੍ਰਗਟ ਹੋ ਜਾਂਦੀ ਹੈ ਅਤੇ ਵਾਹਿਗੁਰੂ ਜੀ (ਸਾਡੀ ਅਸਲੀਅਤ) ਸਾਡੇ ਸਰਬ ਕਾਰਜ ਸੰਵਾਰਦੇ ਹਨ।

ਸਭ ਤੋਂ ਉਤਮ ਅਰਦਾਸ, ਦਰੁੱਸਤ ਤੇ ਨੇਕ ਕੰਮ ਕਰਨ ਦੀ ਹਿੰਮਤ ਤੇ ਸਕਤੀ ਮੰਗਣਾ ਹੈ। ਅਰਦਾਸ ਦਾ ਮਤਲਬ ਇਹ ਹੈ ਕਿ ਵਾਹਿਗੁਰੂੰ ਸਾਨੂੰ ਗਿਆਨ ਦੀ ਰੋਸ਼ਨੀ ਬਖਸ਼ੇ ਅਤੇ ਅਸੀਂ ਉਸ ਰੋਸ਼ਨੀ ਵਿਚ ਤੁਰੀਏ, ਭਾਵੇਂ ਤੁਰਦਿਆਂ ਸਾਡੇ ਪੈਰ ਲਹੂ ਲੁਹਾਨ ਹੀ ਕਿਉਂ ਨਾ ਹੋ ਜਾਣ।

ਉਚੇ ਜੀਵਨ ਦੀ ਖਾਹਿਸ਼ ਹੀ ਨਿਰੀ ਕਾਫੀ ਨਹੀਂ। ਇਸ ਖਾਹਿਸ਼ ਨੂੰ ਤੋੜ ਪੁਚਾਣ ਲਈ ਸਾਨੂੰ ਉਤਸ਼ਾਹ ਭਰੀਆਂ ਕੋਸ਼ਿਸ਼ਾਂ ਜਾਰੀ ਰੱਖਣੀਆਂ ਚਾਹੀਦੀਆਂ ਹਨ, ਤਦ ਗਿਆਨ ਤੇ ਸਮਝ ਦਾ ਬੂਹਾ ਖੁਲ੍ਹਦਾ ਹੈ ਅਤੇ ਆਤਮਕ ਜੀਵਨ ਵਿਚ ਦਾਖਲ ਹੋ ਸਕੀਦਾ ਹੈ।

ਕਈ ਵਾਰੀ ਸਾਡੀਆਂ ਅਰਦਾਸਾਂ ਇਸ ਵਾਸਤੇ ਪੂਰੀਆਂ ਨਹੀਂ ਹੁੰਦੀਆਂ ਕਿ ਸਾਨੂੰ ਵਾਹਿਗੁਰੂ ਜੀ ਦੇ ਅਤਿ ਨੇਕ ਤੇ ਚੰਗੇ ਹੋਣ ਸਬੰਧੀ ਭੁਲੇਖਾ ਹੁੰਦਾ ਹੈ। ਸੱਚੀ ਤੇ ਸੁੱਚੀ ਅਰਦਾਸ ਜ਼ਰੂਰ ਹੁੰਦੀ ਹੈ। ਮਹਾਤਮਾ ਮਸੀਹ ਜੀ ਦਾ ਮਹਾਂਵਾਕ ਹੈ ਕਿ ਤੁਹਾਡੀਆਂ ਕਈ ਅਰਦਾਸਾਂ ਇਸ ਵਾਸਤੇ ਪੂਰੀਆਂ ਨਹੀਂ ਹੁੰਦੀਆਂ ਕਿ ਤੁਸੀਂ ਗਲਤ ਤੇ ਹਾਨੀਕਾਰਕ ਚੀਜ਼ਾਂ ਮੰਗਦੇ ਹੋ। ਅਸੀਂ ਜੋ ਕੁਝ ਰੱਬ ਜੀ ਤੋਂ ਮੰਗਦੇ ਰਹਿੰਦੇ ਹਾਂ ਉਹ ਸਾਡੇ ਲਈ ਹਮੇਸ਼ਾਂ ਚੰਗਾ ਤੇ ਲਾਭਦਾਇਕ ਨਹੀਂ ਹੁੰਦਾ। ਐਸੇ ਹਾਲਾਤ ਵਿਚ ਸਾਡਾ ਅਤੀ ਸ਼ੁਭਚਿੰਤਕ ਵਾਹਿਗੁਰੂ ਸਾਡੀ ਅਰਦਾਸ ਪ੍ਰਵਾਨ ਨਹੀਂ ਕਰਦਾ। ਜੋ ਤੁਸੀਂ ਪੂਰਨ ਵਾਹਿਗੁਰੂ ਜੀ ਤੋਂ ਇਹ ਮੰਗੋ ਕਿ ਤੁਹਾਡੇ ਮਾੜੇ ਕਰਮਾਂ ਦੀ ਸਜ਼ਾ ਤੁਹਾਨੂੰ ਨਾ ਦੇਵੇ ਤਾਂ ਤੁਹਾਡੀ ਅਰਦਾਸ ਗਲਤ ਤੇ ਹਾਨੀਕਾਰਕ ਹੈ। ਸਜ਼ਾ ਮਿਲੇ ਬਗੈਰ ਪਾਪ ਵਧਦਾ ਜਾਵੇਗਾ। ਇਕ ਵੇਸ਼ਵਾ ਨੇ ਹਜ਼ਰਤ ਮਸੀਹ ਪਾਸੋਂ ਆ ਕੇ ਆਪਣੇ ਪਾਪਾਂ ਦੀ ਬਖਸ਼ਿਸ਼ ਚਾਹੀ। ਮਸੀਹ ਜੀ ਨੇ ਆਖਿਆ, ਤੇਰੇ ਪਿਛਲੇ ਪਾਪ



ਬਖਸ਼ੇ ਗਏ ਪਰ ਜੇ ਅੱਗੇ ਨੂੰ ਪਾਪ ਨਾ ਕਰੇਂ ਤਾਂ।

ਸੱਚਾ ਤੇ ਨਿਆਂਕਾਰੀ ਵਾਹਿਗੁਰੂ ਪਾਪਾਂ ਨੂੰ ਬਖਸ਼ਦਾ ਨਹੀਂ, ਸਗੋਂ ਪਾਪਾਂ ਨੂੰ ਜੜ੍ਹ ਤੋਂ ਨਾਸ ਕਰਦਾ ਹੈ।

ਆਤਮ ਸਾਇੰਸ ਨੂੰ ਸਮਝਣ ਵਾਲਾ ਪੁਰਸ਼ ਵਾਹਿਗੁਰੂ ਜੀ ਦੀ ਹਰ ਵੇਲੇ ਪ੍ਰੇਮੀ ਤੇ ਸ਼ੁਭਚਿੰਤਕ ਹਾਜ਼ਰੀ ਤੋਂ ਲਾਭ ਉਠਾ ਸਕਦਾ ਹੈ।

ਜੇਕਰ ਸਾਡੀ ਅਰਦਾਸ ਉਤੋਂ ਉਤੋਂ ਜ਼ਬਾਨੀ ਆਖਣ ਦੀ ਬਜਾਏ ਦਿਲੀ ਤੇ ਸੱਚੀ ਹੈ ਤਾਂ ਸਾਨੂੰ ਅਰਦਾਸ ਮਗਰੋਂ, ਅਰਦਾਸ ਵਿਚ ਮੰਗੀ ਚੀਜ਼ ਦੀ ਪ੍ਰਾਪਤੀ ਲਈ ਨਿਸਚੇ ਭਰਿਆ ਉਦਮ ਤੇ ਮਿਹਨਤ ਕਰਨੀ ਚਾਹੀਦੀ ਹੈ। ਫਿਰ ਅੰਤਰਜਾਮੀ ਵਾਹਿਗੁਰੂ ਸਾਡੇ ਦਿਲ ਵਿਚ ਲੁਕੀ ਅਰਦਾਸ ਨੂੰ ਦ੍ਰਿਸ਼ਟਮਾਨ ਜਗਤ ਵਿਚ ਪੂਰਿਆਂ ਕਰ ਦਿਖਾਵੇਗਾ।

"ਜਦ ਤੂ ਅਰਦਾਸ ਕਰੇਂ ਤਾਂ ਆਪਣੇ ਅੰਦਰਲੇ ਅੰਦਰ ਵਿਚ ਵੜ ਜਾ ਅਤੇ ਉਥੇ ਆਪਣੇ ਸਾਰੇ ਦਰਵਾਜ਼ੇ ਬੰਦ ਕਰ ਲੈ। ਆਪਣੇ ਪਿਤਾ ਅੱਗੇ ਜੋ ਗੁਪਤ ਰਹਿੰਦਾ ਹੈ, ਅਰਦਾਸ ਕਰ। ਤੇਰਾ ਪਿਤਾ ਜੋ ਅੰਤਰਜਾਮੀ ਹੈ, ਫੇਰ ਤੇਰੀ ਅਰਦਾਸ ਨੂੰ ਦ੍ਰਿਸ਼ਟਮਾਨ ਸੰਸਾਰ ਵਿਚ ਪੂਰਿਆਂ ਕਰੇਗਾ।" **(ਯੀਸੂ ਮਸੀਹ ਜੀ)**

ਆਪਣੇ ਅੰਦਰਲੇ ਅੰਦਰ ਤੋਂ ਮੁਰਾਦ ਆਪਮੀ ਆਤਮਾ ਦੀ ਗਹਿਰਾਈ ਹੈ ਜਿਸਦਾ ਦਰਵਾਜ਼ਾ ਪਾਪਾਂ ਤੇ ਵਿਕਾਰਾਂ ਦੀ ਬਿਰਤੀ ਲਈ ਸਦਾ ਬੰਦ ਹੈ ਅਤੇ ਸਚਾਈ, ਜੀਵਨ ਤੇ ਪ੍ਰੇਮ ਲਈ ਸਦਾ ਖੁਲ੍ਹਾ ਹੈ। ਅਰਦਾਸ ਦੀ ਪੂਰਨਤਾ ਨੂੰ ਪ੍ਰਾਪਤ ਕਰਨ ਲਈ ਜ਼ਰੂਰੀ ਹੈ ਕਿ ਵਿਸ਼ੇ ਵਿਕਾਰ ਦੇ ਖਿਆਲਾਂ ਦਾ ਉਕਾ ਅਭਾਵ ਹੋਵੇ, ਉਥੇ ਮੂੰਹ ਬੰਦ ਹੋਣਾ ਅਤੇ ਮਾਦਾ ਪ੍ਰਸਤੀ ਤੇ ਅਹਿਸਾਸ ਦਾ ਖਾਤਮਾ ਹੋਣਾ ਲਾਜ਼ਮੀ ਹੈ ਤਾਂ ਕਿ ਆਤਮਾ ਨਾਲ ਖੁਲ੍ਹੇ ਮੇਲ ਹੋਣ ਅਤੇ ਭੁੱਲਾਂ ਸੋਧੀਆਂ ਜਾਣ।



# ਅਰਦਾਸ ਦਾ ਖਤਰਾ

ਅਰਦਾਸ ਕਈ ਵਾਰੀ ਬਜਾਇ ਫਾਇਦੇ ਦੇ ਨੁਕਸਾਨ ਵੀ ਪਹੁੰਚਾ ਸਕਦੀ ਹੈ। ਵਾਹਿਗੁਰੂ ਜੀ ਜਿਥੇ ਮਿਹਰਵਾਨ ਤੇ ਬਖਸ਼ਣਹਾਰ ਹਨ ਉਥੇ ਪੂਰੇ ਨਿਆਂਕਾਰੀ ਜਾਂ ਮੁਨਸਿਫ ਵੀ ਹਨ। ਵਾਹਿਗੁਰੂ ਜੀ ਦਾ ਮਿਹਰਵਾਨ ਤੇ ਬਖਸ਼ਣਹਾਰ ਹੋਣਾ ਅਤੇ ਨਾਲ ਹੀ ਮੁਨਸਿਫ ਹੋਣਾ ਸਾਡੀ ਆਤਮਕ ਤਰੱਕੀ ਵਾਸਤੇ ਬੜਾ ਜ਼ਰੂਰੀ ਹੈ। ਜੇਕਰ ਉਹ ਮਿਹਰਵਾਨ ਹੀ ਹੁੰਦੇ ਅਤੇ ਨਿਆਂਕਾਰੀ ਨਾ ਹੁੰਦੇ, ਜਾਂ ਨਿਰੇ ਨਿਆਂਕਾਰੀ ਹੀ ਹੁੰਦੇ ਅਤੇ ਮਿਹਰਵਾਨ ਨਾ ਹੁੰਦੇ ਤਾਂ ਜੀਵ ਲਈ ਮਾਇਆ ਦੇ ਜਾਲ ਵਿਚੋਂ ਨਿਕਲ ਕੇ ਵਾਹਿਗੁਰੂ ਜੀ ਤਕ ਪਹੁੰਚਣਾ ਅਸੰਭਵ ਹੋਣਾ ਸੀ।

ਜੋ ਗੁਰਸਿੱਖ ਵਾਹਿਗੁਰੂ ਜੀ ਦੇ ਉਪਰ ਲਿਖੇ ਸੁਭਾਵ ਤੋਂ ਵਾਕਿਫ ਨਹੀਂ, ਉਹ ਬਹੁਤ ਵਾਰੀ ਗਲਤ ਅਰਦਾਸਾਂ ਕਰਕੇ ਆਪਣੇ ਆਪ ਨੂੰ ਨੁਕਸਾਨ ਪਹੁੰਚਾਂਦਾ ਹੈ। ਜਦ ਗੁਰਸਿੱਖ ਇਹ ਅਰਦਾਸ ਕਰਦਾ ਹੈ ਕਿ ਸੱਚੇ ਪਾਤਸ਼ਾਹ ਮੈਂ ਬੜਾ ਭੁੱਲਣਹਾਰ ਤੇ ਪਾਪੀ ਹਾਂ, ਮੇਰੇ ਸਭ ਪਿਛਲੇ ਔਗੁਣ ਬਖਸ਼ ਦੇਵੋ ਅਤੇ ਅਰਦਾਸ ਕਰਨ ਮਗਰੋਂ ਇਹ ਸਮਝਦਾ ਹੈ ਕਿ ਮੇਰੇ ਕੇਵਲ ਅਰਦਾਸ ਕਰਨ ਨਾਲ ਹੀ ਪਿਛਲੇ ਔਗੁਣ ਬਖਸ਼ੇ ਗਏ ਹਨ, ਉਹ ਵਾਹਿਗੁਰੂ ਜੀ ਦੇ ਸੁਭਾਵ ਦੇ ਨਿਆਂਕਾਰੀ ਪੱਖ ਤੋਂ ਅਨਜਾਣ ਹੈ। ਕੇਵਲ ਅਰਦਾਸ ਕਰਨ ਨਾਲ ਵਾਹਿਗੁਰੂ ਜੀ ਜੀਵ ਦੇ ਪਿਛਲੇ ਕੀਤੇ ਪਾਪ ਨਹੀਂ ਬਖਸ਼ਦੇ ਕਿਉਂਕਿ ਜੇ ਉਹ ਐਸਾ ਕਰਨ ਤਾਂ ਉਹ ਨਿਆਂਕਾਰੀ ਨਹੀਂ।

ਆਪਣੇ ਔਗੁਣਾਂ ਤੇ ਕੇਵਲ ਪਸ਼ਚਾਤਾਪ ਕਰਨਾ ਹੀ ਔਗੁਣ ਬਖਸ਼ਾਣ ਲਈ ਕਾਫੀ ਨਹੀਂ। ਗੁਰਸਿੱਖ ਨੂੰ ਆਪਣੇ ਪਸ਼ਚਾਤਾਪ



ਦਾ ਕੋਈ ਪੱਕਾ ਤੇ ਅਮਲੀ ਸਬੂਤ ਦੇਣਾ ਚਾਹੀਦਾ ਹੈ। ਜਿਸ ਤੋਂ ਸਾਬਤ ਹੋਵੇ ਕਿ ਉਸ ਦਾ ਪਸ਼ਚਾਤਾਪ ਸੱਚਾ ਅਤੇ ਦਿਲੀ ਹੈ।

ਪਸ਼ਚਾਤਾਪ ਦਾ ਸਬੂਤ 'ਸੁਧਾਰ' ਹੈ। ਜਿਸ ਔਗੁਣ ਦੀ ਬਖਸ਼ਿਸ਼ ਚਾਹੁੰਦੇ ਹਾਂ ਉਸ ਔਗੁਣ ਨੂੰ ਮੁੜ ਕੇ ਨਾ ਕਾਰਨ ਦਾ ਦਿਲ ਵਿਚ ਦ੍ਰਿੜ੍ਹ ਫੈਸਲਾ ਹੋਣਾ ਚਾਹੀਦਾ ਹੈ। ਉਪਰੰਤ ਜਦ ਅਸੀਂ ਉਸ ਔਗੁਣ ਨੂੰ ਨਾ ਦੋਹਰਾਵੀਏ, ਮੁੜ ਕੇ ਮਾੜਾ ਕਰਮ ਨਾ ਕਰੀਏ ਤਾਂ ਅਸੀਂ ਵਾਹਿਗੁਰੂ ਜੀ ਦੇ ਚਰਨਾਂ ਵਿਚ ਆਪਣੇ ਪਸ਼ਚਾਤਾਪ ਦਾ ਅਮਲੀ ਸਬੂਤ ਪੇਸ਼ ਕਰਦੇ ਹਾਂ। ਜਿਸ ਅਰਦਾਸ ਦੇ ਨਾਲ ਗੁਰਸਿੱਖ ਦਾ ਅਮਲੀ ਸਬੂਤ ਸ਼ਾਮਲ ਹੈ ਉਸ ਨੂੰ ਵਾਹਿਗੁਰੂ ਜੀ ਬਖਸ਼ਦੇ ਹਨ ਕਿਉਂਕਿ ਐਸੀ ਬਖਸ਼ਿਸ਼ ਦੀ ਸਿਫਾਰਸ਼ ਵਾਹਿਗੁਰੂ ਜੀ ਦਾ ਇਨਸਾਫ ਖੁਦ ਕਰਦਾ ਹੈ।

ਯਾਦ ਰਹੇ ਕਿ ਇਨਸਾਫ਼ ਦਾ ਮਨਸ਼ਾ ਸਜ਼ਾ ਦੇਣਾ ਨਹੀਂ ਸਗੋਂ ਸੁਧਾਰ ਕਰਨਾ ਹੈ। ਇਨਸਾਫ਼ ਸਜ਼ਾ ਕੇਵਲ ਇਸ ਲਈ ਦੇਂਦਾ ਹੈ ਕਿ ਦੋਸ਼ੀ ਦਾ ਸੁਧਾਰ ਹੋਵੇ ਪਰ ਜਦ ਦੋਸ਼ੀ ਸੱਚਾ ਪਸ਼ਚਾਤਾਪ ਕਰੇ ਅਤੇ ਉਸ ਪਸ਼ਚਾਤਾਪ ਦਾ ਸਬੂਤ ਸੁਧਾਰ ਦੀ ਸ਼ਕਲ ਵਿਚ ਪੇਸ਼ ਕਰੇ ਤਾਂ ਇਨਸਾਫ ਦਾ ਅਸਲ ਮਨੋਰਥ ਪੂਰਾ ਹੋ ਜਾਂਦਾ ਹੈ ਅਤੇ ਉਹ ਬਖਸ਼ਿਸ਼ ਲਈ ਸਿਫਾਰਸ਼ ਕਰਦਾ ਹੈ।

ਦੁਨਿਆਵੀ ਅਦਾਲਤਾਂ ਵਿਚ ਵੀ ਮੈਜਿਸਟਰੇਟ ਨੂੰ ਜਦ ਯਕੀਨ ਹੋ ਜਾਵੇ ਕਿ ਦੋਸ਼ੀ ਆਪਣੇ ਜੁਰਮ ਉਤੇ ਸੱਚੇ ਦਿਲੋਂ ਪਸ਼ੇਮਾਨ ਹੈ ਤੇ ਮੁੜ ਕੇ ਜੁਰਮ ਨਹੀਂ ਕਰੇਗਾ ਤਾਂ ਉਹ ਘੱਟ ਤੋਂ ਘੱਟ ਸਜ਼ਾ ਦੇਂਦਾ ਹੈ। ਉਹ ਘੱਟ ਤੋਂ ਘੱਟ ਸਜ਼ਾ ਵੀ ਇਸ ਵਾਸਤੇ ਦਿਤੀ ਜਾਂਦੀ ਹੈ ਕਿ ਦੁਨਿਆਵੀ ਮੈਜਿਸਟਰੇਟਾਂ ਨੂੰ ਦੋਸ਼ੀ ਦੇ ਦਿਲ ਦਾ ਚੰਗੀ ਤਰ੍ਹਾਂ ਪਤਾ ਨਹੀਂ ਹੁੰਦਾ ਪਰ ਵਾਹਿਗੁਰੂ ਜੀ ਜੋ ਕਿ ਅੰਤਰਜਾਮੀ ਹਨ ਅਤੇ ਦੋਸ਼ੀ ਦੇ ਦਿਲ ਦਾ ਪੂਰਾ ਹਾਲ ਜਾਣਦੇ ਹਨ, ਜਦ ਉਨ੍ਹਾਂ ਨੂੰ ਯਕੀਨ ਹੋ ਜਾਵੇ ਕਿ ਦੋਸ਼ੀ ਦਾ ਪਸ਼ਚਾਤਾਪ ਸੱਚਾ ਹੈ ਅਤੇ ਉਹ ਮੁੜ ਕੇ ਪਾਪ ਨਹੀਂ ਕਰੇਗਾ ਤਾਂ ਉਹ ਦੋਸ਼ੀ ਨੂੰ ਫੌਰਨ ਬਖਸ਼ ਦੇਂਦੇ ਹਨ।

ਇਸ ਲਈ ਬਖਸ਼ਿਸ਼ ਵਾਸਤੇ ਸੁਧਾਰ ਦੀ ਸ਼ਰਤ ਲਾਜ਼ਮੀ ਹੈ। ਜਿਥੇ ਸੁਧਾਰ ਆ ਗਿਆ ਬਖਸ਼ਿਸ਼ ਜ਼ਰੂਰ ਆਉਂਦੀ ਹੈ ਅਤੇ ਜਿਥੇ ਸੁਧਾਰ ਨਹੀਂ ਆਇਆ ਉਥੇ ਜ਼ਬਾਨੀ ਅਰਦਾਸਾਂ ਕਰਨੀਆਂ ਅਤੇ ਕੜਾਹ ਪ੍ਰਸ਼ਾਦ ਭੇਟ ਕਰਨੇ, ਤੀਰਥਾਂ ਤੇ ਜਾ ਕੇ ਆਪਣੀਆਂ ਭੁੱਲਾਂ ਦੀ ਬਖਸ਼ਿਸ਼ ਚਾਹੁੰਣੀ, ਇਸ ਲਈ ਬੇਅਰਥ ਕੰਮ ਹਨ, ਕਿਉਂਕਿ ਇਨ੍ਹਾਂ ਅਰਦਾਸਾਂ ਦੀ ਸਚਾਈ ਦਾ ਗੁਰਸਿੱਖ ਕੋਈ ਅਮਲੀ ਸਬੂਤ ਨਹੀਂ ਪੇਸ਼ ਕਰਦਾ।

ਜਿਸ ਕੰਮ ਵਿਚ, ਜਿਸ ਦੇਸ਼ ਵਿਚ, ਜਿਸ ਧਰਮ ਵਿਚ ਕੇਵਲ ਜ਼ਬਾਨੀ ਅਰਦਾਸਾਂ ਕਰਕੇ ਆਪਣੇ ਪਿਛਲੇ ਮਾੜੇ ਕਰਮਾਂ ਦੀ ਬਖਸ਼ਿਸ਼ ਪ੍ਰਾਪਤ ਕਰਨ ਦਾ ਰਿਵਾਜ ਹੈ ਉਤੇ ਬਖਸ਼ਿਸ਼ ਕਦੇ ਪੈਰ ਹੀ ਨਹੀਂ ਪਾਂਦੀ। ਐਸੇ ਧਰਮ ਜਾਂ ਦੇਸ਼ ਕਦੀ ਸੁਧਾਰ ਦੀ ਅਗਲੀ ਟੀਸੀ ਤੇ ਨਹੀਂ ਚੜ੍ਹਦੇ। ਐਸੀਆਂ ਅਰਦਾਸਾਂ ਸਗੋਂ ਪਾਖੰਡ ਪੈਦਾ ਕਰਦੀਆਂ ਹਨ। ਐਸੀਆਂ ਅਰਦਾਸਾਂ ਕੇਵਲ ਅਰਦਾਸ ਕਰਨ ਵਾਲਿਆਂ ਨੂੰ ਨਿਡਰ ਹੋ ਕੇ ਪਾਪ ਕਰਨ ਲਈ ਪ੍ਰੇਰਦੀਆਂ ਹਨ। ਐਸੀਆਂ ਅਰਦਾਸਾਂ ਹੋਰ ਵਧੇਰੇ ਤੇ ਖੁਲ੍ਹਮ-ਖੁਲ੍ਹਾ ਪਾਪ ਕਰਨ ਦਾ ਲਾਇਸੈਂਸ ਬਣ ਜਾਂਦੀਆਂ ਹਨ। ਐਸੀਆਂ ਅਰਦਾਸਾਂ ਸਾਡੀਆਂ ਖਤਰਨਾਕ ਦੁਸ਼ਮਣ ਹਨ।

ਪਾਪ ਕਰਨ ਵਾਲੇ ਨੂੰ, ਮਾੜੇ ਕਰਮ ਕਰਨ ਵਾਲੇ ਨੂੰ ਜਦ ਇਹ ਨਿਸ਼ਚਾ ਹੋ ਜਾਵੇ ਕਿ ਉਸ ਦੇ ਮਾੜੇ ਕਰਮ ਜਾਂ ਅਪਰਾਧ ਕੇਵਲ ਕੜਾਹ ਪ੍ਰਸ਼ਾਦ ਕਰਵਾ ਕੇ ਗ੍ਰੰਥੀ ਜੀ ਪਾਸੋਂ ਆਪਣੇ ਹੱਕ ਵਿਚ ਅਰਦਾਸ ਕਰਵਾਣ ਨਾਲ ਹੀ ਬਖਸ਼ੇ ਜਾਂਦੇ ਹਨ ਤਾਂ ਫਿਰ ਉਸਦੀਆਂ ਮੰਦ-ਵਾਸ਼ਨਾਵਾਂ ਅਰਦਾਸ ਦੇ ਸਸਤੇ ਤੇ ਆਸਾਨ ਤਰੀਕੇ ਦੀ ਆੜ ਲੈ ਕੇ ਅੱਗੇ ਨੂੰ ਵਧੇਰੇ ਖੁਲ੍ਹਮ-ਖੁਲ੍ਹਾ ਪਾਪ ਇਸ ਆਸ ਉਤੇ ਕਰਦੀਆਂ ਹਨ ਕਿ ਜਿਵੇਂ ਪਿਛਲੇ ਪਾਪ ਅਰਦਾਸ ਕਰਵਾ ਬਖਸ਼ਾ ਲਏ ਸੀ, ਉਸੇ ਤਰ੍ਹਾਂ ਅਗਲੇ ਪਾਪ ਵੀ ਮੁੜ ਅਰਦਾਸ ਕਰਵਾ ਕੇ ਬਖਸ਼ਵਾਏ ਜਾਣਗੇ। ਗੁਰਮਤਿ ਵਿਚ ਸੁਧਾਰ



ਭਰੀ ਬਖਸ਼ਿਸ਼ ਨੂੰ ਹੀ ਜਗ੍ਹਾ ਹੈ, ਐਸੀ ਬਖਸ਼ਿਸ਼ ਲਈ ਥਾਂ ਨਹੀਂ ਜਿਸ ਦਾ ਨਿਸ਼ਾਨਾ ਸੁਧਾਰ ਨਾ ਹੋਵੇ। ਇਸੇ ਲਈ ਗੁਰਸਿੱਖਾਂ ਦੀ ਰੋਜ਼ਾਨਾ ਅਰਦਾਸ ਇਸ ਪ੍ਰਕਾਰ ਹੁੰਦੀ ਹੈ -

*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥*
*ਅੰਕ - 624*

*ਸਤਿਗੁਰੁ ਸਿਖ ਕੇ ਬੰਧਨ ਕਾਟੈ॥*
*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥* *ਅੰਕ - 286*

ਕਈ ਗੁਰਸਿੱਖ ਆਖਦੇ ਸੁਣੇ ਗਏ ਹਨ ਕਿ ਅਸੀਂ ਤਾਂ ਆਪਣੇ ਆਪ ਕੁਝ ਨਹੀਂ ਕਰ ਸਕਦੇ, ਅਸੀਂ ਆਪਣੇ ਪੁਰਸ਼ਾਰਥ ਨਾਲ ਆਪਣੇ ਅਉਗਣਾਂ ਨੂੰ ਜਿੱਤ ਨਹੀਂ ਸਕਦੇ, ਵਾਹਿਗੁਰੂ ਜੀ ਦੀ ਮਿਹਰ ਹੋਵੇ ਤਾਂ ਹੀ ਅਉਗਣ ਤਿਆਗੇ ਜਾ ਸਕਦੇ ਹਨ। ਐਸੇ ਮਿੱਤਰ ਅਉਗਣਾਂ ਦੇ ਕਰਨ ਵੇਲੇ ਤਾਂ ਅਉਗਣ ਕਰਦੇ ਹਨ ਅਤੇ ਗੁਰਦਵਾਰੇ ਦੇ ਵੇਲੇ ਗੁਰਦਵਾਰੇ ਵਿਚ ਜਾ ਕੇ ਅਉਗਣ ਬਖਸ਼ਾਣ ਦੀ ਅਰਦਾਸ ਕਰਦੇ ਹਨ। ਹਰ ਰੋਜ਼ ਐਸਾ ਕਰਨ ਨਾਲ ਉਨ੍ਹਾਂ ਦੇ ਦਿਲਾਂ ਵਿਚ ਆਪਣੇ ਅਉਗਣਾਂ ਲਈ ਕੋਈ ਨਫਰਤ ਨਹੀਂ ਰਹਿੰਦੀ, ਆਪਣੀਆਂ ਕਮਜ਼ੋਰੀਆਂ ਨਾਲ ਯੁੱਧ ਕਰਕੇ ਉਨ੍ਹਾਂ ਤੇ ਜਿੱਤ ਪ੍ਰਾਪਤ ਕਰਨ ਦੀ ਹਿੰਮਤ ਨਹੀਂ ਰਹਿੰਦੀ।

ਜਿਹੜੇ ਮਿਤਰ ਇਹ ਆਖਦੇ ਹਨ ਕਿ ਆਦਮੀ ਤਾਂ ਗੁਨਾਹਾਂ ਦਾ ਭਰਿਆ ਹੋਇਆ ਹੈ, ਇਹ ਆਪਣੀ ਹਿੰਮਤ ਤੇ ਮਿਹਨਤ ਨਾਲ ਕੁਝ ਕਰ ਹੀ ਨਹੀਂ ਸਕਦਾ ਅਤੇ ਗੁਰਬਾਣੀ ਵਿਚੋਂ ਐਸੇ ਗੁਰਵਾਕਾਂ ਦਾ ਪ੍ਰਮਾਣ ਦੇਂਦੇ ਹਨ -

*ਹਾ ਹਾ ਪ੍ਰਭ ਰਾਖਿ ਲੇਹੁ॥*
*ਹਮ ਤੇ ਕਿਛੂ ਨਾ ਹੋਇ ਮੇਰੇ ਸੁਾਮੀ*
*ਕਰਿ ਕਿਰਪਾ ਅਪੁਨਾ ਨਾਮੁ ਦੇਹੁ॥* *ਅੰਕ - 675*

*ਮਾਟੀ ਕਾ ਕਿਆ ਧੋਪੈ ਸੁਆਮੀ*
*ਮਾਣਸ ਕੀ ਗਤਿ ਏਹੀ॥* *ਅੰਕ - 881*

ਉਹ ਮਿਤਰ ਇਹ ਭੁੱਲ ਜਾਂਦੇ ਹਨ ਕਿ ਜਿਨ੍ਹਾਂ ਨੇ ਇਹ ਮਹਾਂਵਾਕ ਉਚਾਰਨ ਕੀਤੇ ਹਨ ਉਨ੍ਹਾਂ ਦਾ ਆਪਣਾ ਜੀਵਨ ਘਾਲਾਂ, ਮਿਹਨਤਾਂ, ਕੋਸ਼ਿਸ਼ਾਂ ਅਤੇ ਉਤਸ਼ਾਹਾਂ ਦਾ ਭਰਿਆ ਹੋਇਆ ਸੀ। ਉਨ੍ਹਾਂ ਦੇ ਨੇੜੇ ਬਦੀ ਦਾ ਖਿਆਲ ਤਕ ਨਹੀਂ ਸੀ ਫਟਕਦਾ ਅਤੇ ਉਹ ਸਦਾ ਸੰਜਮੀ ਤੇ ਉਦਮੀ ਜੀਵਨ ਬਤੀਤ ਕਰਦੇ ਸੀ।

ਐਸੇ ਗੁਰਵਾਕ ਗੁਰਸਿੱਖਾਂ ਨੂੰ ਬਦੀ ਨਾਲ ਸਮਝੌਤਾ ਕਰਨ ਲਈ ਨਹੀਂ ਉਚਾਰੇ ਗਏ, ਸਗੋਂ ਹਿਮਤੀ, ਉਦਮੀ ਅਤੇ ਉਤਸ਼ਾਹੀ ਗੁਰਸਿੱਖਾਂ ਦੇ ਮਨ ਤੋਂ ਹੰਕਾਰ ਦੀ ਮੈਲ ਧੋਣ ਵਾਸਤੇ ਕਹੇ ਗਏ ਹਨ। ਗੁਰਸਿੱਖ ਗੁਰਉਪਦੇਸ਼ ਦੇ ਆਸਰੇ ਉਦਮ ਅਤੇ ਉਤਸ਼ਾਹ ਦਾ ਜੀਵਨ ਬਤੀਤ ਕਰਦਾ ਹੈ ਅਤੇ ਮਨ ਦੀਆਂ ਨੀਵੀਆਂ ਮਲੀਨ ਖਾਹਿਸ਼ਾਂ ਨਾਲ ਜੂਝਦਾ ਹੈ ਅਤੇ ਅਖੀਰ ਗੁਰੂ ਆਸਰੇ ਮਨ ਤੇ ਫ਼ਤਹਿ ਹਾਸਲ ਕਰਦਾ ਹੈ। ਇਹ ਸਭ ਕੁਝ ਕਰਦਾ ਹੋਇਆ ਉਹ ਆਪਣੇ ਆਪ ਨੂੰ ਅਕਰਤਾ ਮੰਨਦਾ ਹੈ ਅਤੇ ਸਭ ਹਿੰਮਤ, ਬਦੀ ਨਾਲ ਜੂਝਣ ਦੀ ਤਾਕਤ ਨੂੰ ਵਾਹਿਗੁਰੂ ਜੀ ਦੀ ਦਾਤ ਮੰਨਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਮਨ ਦੀਆਂ ਕਮਜ਼ੋਰੀਆਂ ਨੂੰ ਗੁਰਬਾਣੀ ਦੀ ਸੂਝ ਅਤੇ ਨਾਮ ਦੇ ਆਸਰੇ, ਹਿੰਮਤ, ਉਤਮ ਤੇ ਦ੍ਰਿੜ੍ਹਤਾ ਨਾਲ ਜਿੱਤਣ ਦੀ ਸਿਫ਼ਾਰਿਸ਼ ਹੈ।

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

*ਅੰਕ - 522*

ਜਿਹੜੇ ਮਿਤਰ ਮਨ ਪਿਛੇ ਲਗ ਕੇ ਮਾੜੇ ਕਰਮ ਵੀ ਜਾਰੀ ਰਖਦੇ ਹਨ ਅਤੇ ਤੀਰਥਾਂ ਤੇ ਨਹਾ ਕੇ ਜਾਂ ਮੰਦਰਾਂ, ਗੁਰਦਵਾਰਿਆਂ ਵਿਚ ਆਪਣੇ ਹੱਕ ਵਿਚ ਅਰਦਾਸਾਂ ਕਰਵਾ ਕੇ ਸਮਝਦੇ ਹਨ ਕਿ ਪਾਪ ਬਖਸ਼ੇ ਗਏ, ਉਨ੍ਹਾਂ ਨੂੰ ਖਾਸ ਸੰਬੋਧਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਖਦੇ ਹਨ -



*ਪਾਪ ਕਰਹਿ ਪੰਚਾਂ ਕੇ ਬਸਿ ਰੇ॥*
*ਤੀਰਥਿ ਨਾਇ ਕਹਹਿ ਸਭਿ ਉਤਰੇ॥*
*ਬਹੁਰਿ ਕਮਾਵਹਿ ਹੋਇ ਨਿਸੰਕ॥*
*ਜਮ ਪੁਰਿ ਬਾਂਧਿ ਖਰੇ ਕਾਲੰਕ॥* *ਅੰਕ - 1348*

ਭਾਵ - ਜਿਹੜੇ ਪੰਜਾਂ (ਕਾਮ, ਕ੍ਰੋਧ, ਲੋਭ, ਮੋਹ ਹੰਕਾਰ) ਦੇ ਵਸ ਆ ਕੇ ਪਾਪ ਕਰਦੇ ਹਨ ਅਤੇ ਤੀਰਥਾਂ ਤੇ ਇਸ਼ਨਾਨ ਕਰਕੇ ਸਮਝਦੇ ਹਨ ਕਿ ਸਭ ਪਾਪ ਬਖਸ਼ੇ ਗਏ। ਉਪਰੰਤ ਨਿਡਰ ਹੋ ਕੇ ਫੇਰ ਪਾਪ ਕਰਦੇ ਹਨ, ਉਹ ਜਮਾਂ ਦੀ ਪੁਰੀ ਵਿਚ ਮੂੰਹ ਕਾਲੇ ਕਰਕੇ ਅਤੇ ਬੰਨ੍ਹ ਕੇ ਭੇਜੇ ਜਾਣਗੇ।

ਕਈ ਵਾਰ ਐਸਾ ਹੁੰਦਾ ਹੈ ਕਿ ਗੁਰਸਿੱਖ ਆਪਣੀਆਂ ਕਮਜ਼ੋਰੀਆਂ ਨੂੰ ਨਫਰਤ ਕਰਦਾ ਹੋਇਆ ਅਤੇ ਇਨ੍ਹਾਂ ਤੋਂ ਛੁਟਕਾਰਾ ਪਾਉਣ ਦੇ ਦਿਲੀ ਤੇ ਸੱਚੇ ਸਾਧਨ ਵਰਤਦਾ ਹੋਇਆ ਵੀ ਕਿਸੇ ਵੇਲੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ। ਉਸ ਹਾਲਤ ਵਿਚ ਆਮ ਕਰਕੇ ਵਾਹਿਗੁਰੂ ਜੀ (ਜਾਂ ਵਾਹਿਗੁਰੂ ਜੀ ਦੇ ਸਦੀਵੀ ਕਾਨੂੰਨ) ਉਸ ਗੁਰਸਿੱਖ ਦੇ ਮਾੜੇ ਕਰਮਾਂ ਉਤੇ ਦੁਨੀਆਂ ਵਲੋਂ ਤਾਂ ਪਰਦਾ ਪਾਉਂਦੇ ਹਨ ਪਰ ਉਸ ਗੁਰਸਿੱਖ ਦੇ ਮਨ ਵਿਚ ਡਾਢਾ ਪਸ਼ਚਾਤਾਪ ਤੇ ਅਫਸੋਸ ਪੈਦਾ ਕਰਦੇ ਹਨ। ਕਾਨੂੰਨ ਦੀ ਕਰੜੀ ਜਾਂ ਢਿਲੀ ਵਰਤੋਂ ਹਰ ਇਕ ਗੁਰਸਿੱਖ ਦੀ ਨੀਅਤ ਅਤੇ ਹਿੰਮਤ ਅਨੁਸਾਰ ਹੁੰਦੀ ਹੈ। ਜੋ ਗੁਰਸਿੱਖ ਪਾਪਾਂ ਵਿਕਾਰਾਂ ਨਾਲ ਸੱਚੇ ਦਿਲੋਂ ਯੁੱਧ ਕਰਦਾ ਹੋਇਆ, ਕਿਸੇ ਵੇਲੇ ਹਾਰ ਖਾ ਜਾਵੇ ਤਾਂ ਉਸ ਗੁਰਸਿੱਖ ਦੇ ਔਗੁਣਾਂ ਨੂੰ ਦੁਨੀਆਂ ਵਿਚ ਜਾਂ ਸੁਸਾਇਟੀ ਵਿਚ ਨੰਗਾ ਨਹੀਂ ਕੀਤਾ ਜਾਂਦਾ ਸਗੋਂ ਉਸ ਨੂੰ ਅਫਸੋਸ ਤੇ ਪਸ਼ੇਮਾਨੀ ਵਿਚ ਪਾਇਆ ਜਾਂਦਾ ਹੈ ਤਾਂ ਕਿ ਉਹ ਮੁੜ ਮਾੜੇ ਕਰਮ ਨਾ ਕਰੇ। ਪਰ ਜੋ ਗੁਰਸਿੱਖ ਇਸ ਅੰਦਰਲੀ ਤਾੜਨਾ ਦੀ ਪ੍ਰਵਾਹ ਨਾ ਕਰੇ ਅਤੇ ਮਾੜੇ ਕੰਮ ਕਰਨੇ ਜਾਰੀ ਰੱਖੇ, ਉਸ ਨੂੰ ਦੁਨੀਆਂ ਦੇ ਸਾਹਮਣੇ ਨੰਗਿਆਂ ਤੇ ਸ਼ਰਮਿੰਦਾ ਕੀਤਾ ਜਾਂਦਾ ਹੈ, ਜਾਂ ਦੁਖ, ਸੰਤਾਪ, ਬੀਮਾਰੀ, ਮੌਤ ਆਦਿ ਜੁਗਤੀਆਂ ਦੇ ਜ਼ਰੀਏ

ਸੁਧਾਰ ਵਲ ਪ੍ਰੇਰਿਆ ਜਾਂਦਾ ਹੈ।

*ਖ਼ਾਲਸਾ ਸੋ ਜੋ ਨਿਤ ਕਰੇ ਜੰਗ॥*

*ਧੰਨ ਜੀਓ ਤਿਹ ਕੋ ਜਗ ਮੈ*
*ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*

*ਸਵੈਯਾ (ਕ੍ਰਿਸ਼ਨਾਵਤਾਰ)*

ਇਸ ਵਾਕ ਅਨੁਸਾਰ ਅਸਲ ਗੁਰਸਿੱਖ ਆਪਣੀਆਂ ਮੰਦ ਵਾਸ਼ਨਾਵਾਂ ਜਾਂ ਨੀਵੀਆਂ ਬਿਰਤੀਆਂ ਨਾਲ ਸਦਾ ਮੋਰਚਾ ਲਾਈ ਰਖਦਾ ਹੈ ਅਤੇ ਉਨ੍ਹਾਂ ਉਤੇ ਸਦੀਵੀ ਫਤਹਿ ਪ੍ਰਾਪਤ ਕਰਨਾ ਆਪਣਾ ਜਮਾਂਦਰੂ ਹੱਕ ਸਮਝਦਾ ਹੈ। ਪਾਪਾਂ ਤੇ ਕਮਜ਼ੋਰੀਆਂ ਉਤੇ ਫਤਹਿ ਪਾਉਣਾ ਵੀ ਰੱਬੀ ਬਖਸ਼ਿਸ਼ ਦਾ ਪਾਤਰ ਬਣਨਾ ਹੈ। ਇਸ ਫਤਹਿ ਵਿਚ ਹੀ ਅਸਲੀ ਬਖਸ਼ਿਸ਼ ਦੇ ਦੀਦਾਰ ਹੁੰਦੇ ਹਨ।





# Tales of our Times 1945

He was a clerk employed in a Government office in Simla. He lived in a house just below the Nabha Estate. He was the only bread earner of the family.

The Eye-specialist had given his verdict that his the eye could not be cured. The vision would be lost.

The wife heard this and cried. No human could bear her sorrow.

Then came a Saint..............Singh. He asked the couple to pray for recovery. A Path of Guru Granthji was immediately started. The couple prayed, particularly the wife. I have seldom heard prayer more sincerely offered. It was the outpouring of a true and loving heart.

At the end of the Bhog the bandange was taken off and a miracle happened. The man could actually see.

Readers! have faith such things are still possible.

(2)

His arm was affected by erysipelas. The doctor said an amputation would be necessary. The patient must be rushed to the hospital the same evening or it would be too late. The poison was spreading upwards.

The doctors were asked to wait for a night. The ambulance car would come next morning to take the patient to the hospital.

That night the patient spent with his God. God must save his arm for he must play the harmonium and sing songs of His devotion.

Next morning came. The Eruption was receding. The operation did not take place. The doctor, a clever Muslim Surgeon of Amritsar, wondered.

And the patient continued playing the harmonium and singing the prasises of Lord.

G.S.M.

ਉਲੱਥਾ: ਸਿਦਕ ਦੇ ਬੇੜੇ ਪਾਰ (੧੯੪੫)

ਇਕ ਸਜਣ ਸ਼ਿਮਲੇ ਸਰਕਾਰੀ ਦਫਤਰ ਵਿਚ ਕਲਰਕ ਸਨ। ਆਪ ਨਾਭਾ ਹਾਊਸ ਤੋਂ ਹੇਠਾਂ ਕਰਕੇ ਇਕ ਮਕਾਨ ਵਿਚ ਰਹਿੰਦੇ ਸਨ। ਸਾਰੇ ਪਰਿਵਾਰ ਵਿਚ ਕਮਾਈ ਕਰਨ ਵਾਲਾ ਕੱਲਮ-ਕੱਲਾ ਇਹੋ ਇਕੋ ਹੀ ਜੀਅ ਸੀ।

ਇਸ ਦੀਆਂ ਅੱਖਾਂ ਵਿਗੜ ਗਈਆਂ। ਅੱਖਾਂ ਦੇ ਵੱਡੇ



ਡਾਕਟਰ ਨੇ ਸਾਫ ਕਹਿ ਦਿਤਾ ਕਿ ਇਨ੍ਹਾਂ ਦੀ ਬੀਮਾਰੀ ਹੁਣ ਇਲਾਜ ਤੋਂ ਬਾਹਰੀ ਹੋ ਚੁੱਕੀ ਹੈ। ਹੁਣ ਇਹ ਅੱਖਾਂ ਕਿਸੇ ਹਾਲਤ ਵਿਚ ਵੀ ਠੀਕ ਨਹੀਂ ਹੋ ਸਕਦੀਆਂ।

ਜਿਸ ਵੇਲੇ ਆਪ ਦੀ ਇਸਤਰੀ ਨੇ ਇਹ ਗੱਲ ਸੁਣੀ ਤਾਂ ਉਸ ਲਈ ਦੁਨੀਆਂ ਹਨ੍ਹੇਰ ਘੁੱਪ ਘੋਰ ਹੋ ਗਈ। ਉਹ ਬਿਹਬਲ ਹੋ ਡਾਡਾਂ ਮਾਰ ਮਾਰ ਰੋਈ, ਉਸ ਦਾ ਦੁਖ ਦੇਖਿਆ ਨਹੀਂ ਸੀ ਜਾਂਦਾ।

ਉਨ੍ਹਾਂ ਦੇ ਘਰ.....ਸਿੰਘ ਸਾਹਿਬ ਸੰਤ ਜੀ ਮਹਾਰਾਜ ਆਏ। ਉਨ੍ਹਾਂ ਬੀਬੀ ਤੇ ਉਸ ਦੇ ਪਤੀ ਨੂੰ ਉਪਦੇਸ਼ ਦਿਤਾ ਕਿ ਵਾਹਿਗੁਰੂ ਅੱਗੇ ਅਰੋਗਤਾ ਲਈ ਪ੍ਰਾਰਥਨਾ ਕਰੋ। ਤਤ ਛਿੰਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਘਰ ਰੱਖਿਆ ਗਿਆ। ਇਹ ਜੋੜਾ ਹਰ, ਰੋਜ਼ ਵਾਹਿਗੁਰੂ ਦੇ ਦਰਬਾਰ ਅਰੋਗਤਾ ਲਈ ਪ੍ਰਾਰਥਨਾ ਕਰੇ। ਖਾਸ ਕਰ ਉਸ ਸੱਜਣ ਦੀ ਸੁਪਤਨੀ ਤਾਂ ਨਿਮਰਤਾ ਦਾ ਪੁਤਲਾ ਬਣ ਕੇ ਜੋਦੜੀਆਂ ਕਰੇ। ਇਹੋ ਜਿਹੀ ਨਿਮਰਤਾ ਤੇ ਸਿਦਕ ਭਰੀ ਅਰਦਾਸ ਅਸਾਂ ਅੱਜ ਤੱਕ ਨਹੀਂ ਸੁਣੀ। ਇਹ ਸੱਚੇ ਦਿਲ ਵਿਚੋਂ ਪ੍ਰੇਮ ਨਾਲ ਭਿੱਜੀ ਹੋਈ ਫੁਹਾਰੇ ਵਾਂਗ ਨਿਕਲੀ ਅਰਦਾਸ ਸੀ।

ਜਦ ਪਾਠ ਦਾ ਭੋਗ ਪਿਆ, ਉਸ ਸੱਜਣ ਦੀਆਂ ਅੱਖਾਂ ਤੋਂ ਪੱਟੀ ਖੋਲ੍ਹੀ ਗਈ ਤੇ ਵਾਹ ਬਲਿਹਾਰ। ਇਕ ਜ਼ਾਹਰਾ ਕਰਾਮਾਤ ਵੇਖਣ ਵਿਚ ਆਈ। ਉਹ ਸੱਜਣ ਹੁਣ ਆਪਣੀਆਂ ਅੱਖਾਂ ਨਾਲ ਬਹੁਤ ਚੰਗੀ ਤਰ੍ਹਾਂ ਦੇਖ ਸਕਦਾ ਸੀ।

**(2)**

ਹੋਰ ਸੁਣੋ! ਇਕ ਸੱਜਣ ਦੀ ਬਾਂਹ ਸੁੱਜ ਗਈ। ਡਾਕਟਰਾਂ ਨੇ ਕਿਹਾ - ਇਹ ਬਾਂਹ ਕੱਟ ਦੇਣੀ ਪਵੇਗੀ, ਬੀਮਾਰ ਨੂੰ ਅੱਜ ਹੀ - ਹੁਣੇ ਸ਼ਾਮ ਤਕ ਹਸਪਤਾਲ ਪੁਚਾਓ ਤੇ ਬਾਂਹ ਕਟਾ ਦਿਓ, ਨਹੀਂ ਤਾਂ ਫਿਰ ਕੁਛ ਨਹੀਂ ਬਣਨਾ, ਕਿਉਂਕਿ ਜ਼ਹਿਰ ਉਪਰ ਨੂੰ ਦਬਾਦਬ ਚੜ੍ਹ ਰਿਹਾ ਹੈ।

ਡਾਕਟਰਾਂ ਨੂੰ ਬੇਨਤੀ ਕੀਤੀ ਗਈ ਕਿ ਅੱਜ ਦੀ ਰਾਤ ਜ਼ਰਾ ਉਡੀਕ ਲਵੋ। ਕੱਲ ਸਵੇਰੇ ਐਂਬੂਲੈਂਸ ਕਾਰ (ਬੀਮਾਰ ਲਿਜਾਣ ਵਾਲੀ ਗੱਡੀ) ਆਵੇਗੀ ਤੇ ਰੋਗੀ ਨੂੰ ਹਸਪਤਾਲ ਪੁਚਾ ਦੇਵੇਗੀ।

ਉਸ ਰਾਤ ਰੋਗੀ ਨੇ ਵਾਹਿਗੁਰੂ ਜੀ ਨਾਲ ਸਾਂਝ ਕੀਤੀ - ਸਿਮਰਨ ਤੇ ਪ੍ਰਾਰਥਨਾ ਵਿਚ ਲੰਘਾਈ। ਆਪ ਅਰਦਾਸ ਕੀਤੀ 'ਹੇ ਪਾਤਸ਼ਾਹ! ਇਸ ਹੱਥ ਨਾਲ ਹਾਰਮੋਨੀਅਮ ਵਜਾ-ਵਜਾ ਕੇ ਤੇਰਾ ਕੀਰਤਨ ਤੇ ਸਿਫਤ ਸਲਾਹ ਕਰਦਾ ਹਾਂ, ਤੂੰ ਆਪਣੀਆਂ ਅਰਸ਼ੀ ਮੇਹਰਾਂ ਵਰਸਾ।

ਪ੍ਰਭਾਤ ਹੋਈ, ਦਿਨ ਚੜ੍ਹਿਆ ਤੇ ਕੀ ਡਿੱਠਾ! ਉਹ ਸੇਜ ਤੇ ਜ਼ਹਿਰੀਲਾ ਮਾਦਾ ਕਾਫੀ ਘਟਦਾ ਜਾ ਰਿਹਾ ਸੀ। ਡਾਕਟਰਾਂ ਦਾ ਓਪਰੇਸ਼ਨ (ਚੀਰ-ਫਾੜ) ਹੁਣ ਕਿਸ ਕਰਾਣਾ ਸੀ। ਡਾਕਟਰ, ਜੋ ਕਿ ਅੰਮ੍ਰਿਤਸਰ ਦਾ ਇਕ ਸਿਆਣਾ ਤੇ ਤਜਰਬੇਕਾਰ ਮੁਸਲਮਾਨ ਸਰਜਨ ਸੀ, ਉਹ ਕਰਾਮਾਤ ਤਕ ਕੇ ਹੈਰਾਨ ਪਰੇਸ਼ਾਨ ਰਹਿ ਗਿਆ।

*(ਗੁਰਦਿਤ ਸਿੰਘ ਮਲੂਨ)*





# ਅਰਦਾਸ ਸ਼ਕਤੀ

ਸਾਡੇ ਘਰ ਵਿਚ ਬੀਬੀਆਂ ਨੂੰ ਲੰਮੇ ਕੱਦ ਦੀ ਸਧਰ ਸੀ। ਮੇਰੀ ਛੋਟੀ ਭੈਣ ਦਾ ਕੱਦ 4 ਫੁੱਟ 10 ਇੰਚ, ਮੇਰੇ ਵੱਡੇ ਚਾਚਾ ਜੀ ਦੀਆਂ ਦੋਵੇਂ ਬੀਬੀਆਂ ਦੇ ਕੱਦ ਛੋਟੇ। ਮੇਰੇ ਵੱਡੇ ਚਾਚਾ ਜੀ ਦੀ ਲੜਕੀ ਦਾ ਕੱਦ ਛੋਟਾ। ਮੇਰੀ ਆਪਣੀ ਲੜਕੀ ਦਾ ਕੱਦ ਵੀ ਉਸ ਦੀ ਭੂਆ ਜਿਤਨਾ। ਮੇਰੀ ਭੈਣ ਨੂੰ ਤਾਂ ਲੰਬਾ ਹੋਣ ਦਾ ਇਤਨਾ ਸ਼ੌਕ ਸੀ ਕਿ ਇਕ ਵਾਰੀ ਸਾਰੇ ਪਰਿਵਾਰ ਦੀ ਫੋਟੋ ਲੈਣ ਵੇਲੇ ਭੈਣ ਨੇ ਕੁਰਸੀਆਂ ਦੇ ਪਿਛੇ ਦੋ ਇੱਟਾਂ ਤੇ ਖੜ ਕੇ ਆਪਣੀ ਫੋਟੋ ਖਿਚਵਾਈ।

ਪੰਜਾਬ ਦੇ ਸ਼ਹਿਰਾਂ ਤੇ ਦਿੱਲੀ ਵਿਚ ਪੰਜ ਫੁੱਟ ਤੋਂ ਛੋਟੇ ਕੱਦ ਦੀ ਲੜਕੀ ਨੂੰ ਮਧਰਾ ਗਿਣਦੇ ਹਨ। ਪੰਜ ਫੁੱਟ ਤੋਂ ਉਪਰ ਕੱਦ ਨੂੰ ਠੀਕ-ਠਾਕ ਸਮਝਿਆ ਜਾਂਦਾ ਹੈ। ਮੇਰੀ ਦੂਜੀ ਬੀਬੀ ਜਦ 13 ਸਾਲਾਂ ਦੀ ਹੋਈ ਤਾਂ ਉਸ ਦਾ ਕੱਦ ਸਿਰਫ 4 ਫੁੱਟ 9 ਇੰਚ ਸੀ ਤੇ ਵੱਡਾ ਦੁਖ ਇਹ ਕਿ ਕੱਦ ਵਧਣੋਂ ਬੰਦ ਹੋ ਗਿਆ। ਮੇਰੇ ਚਾਚਾ-ਜ਼ਾਦ ਭਾਈ ਨੇ ਇਕ ਦਿਨ ਮੈਨੂੰ ਕਿਹਾ ਕਿ ਬੀਬੀ ਜਿਤਨੀ ਲੰਬੀ ਹੈ ਉਤਨੀ ਹੀ ਚੌੜੀ ਹੁੰਦੀ ਜਾ ਰਹੀ ਹੈ। ਮੈਂ ਆਪਣੇ ਦਿਲ ਵਿਚ ਸੋਚਿਆ ਕਿ ਇਹ ਵੀ ਆਪਣੀ ਵੱਡੀ ਭੈਣ ਜਿਤਨਾ ਕੱਦ ਕਰੇਗੀ। ਕੁਝ ਦਿਨਾਂ ਬਾਅਦ ਬੀਬੀ ਮੇਰੇ ਪਾਸ ਆਈ, ਉਹ ਬੜੀ ਉਦਾਸ ਸੀ। ਮੈਂ ਉਦਾਸੀ ਦਾ ਕਾਰਣ ਪੁੱਛਿਆ। ਕਹਿਣ ਲੱਗੀ, "ਮੇਰੀ ਸਹੇਲੀ ਕਹਿੰਦੀ ਹੈ ਕਿ ਤੁਸੀਂ ਸਾਰੀਆਂ ਭੈਣਾਂ ਗੀਂਡੀਆਂ (ਮੱਧਰੀਆਂ) ਰਹੋਗੀਆਂ, ਤੁਹਾਡਾ ਕਿਸੇ ਦਾ ਕੱਦ ਮੇਰੇ ਵਰਗਾ

ਲੰਬਾ ਨਹੀਂ ਹੋ ਸਕਦਾ। ਫਿਰ ਬੜੀ ਹਸਰਤ ਭਰੀ ਆਵਾਜ਼ ਨਾਲ ਕਹਿਣ ਲੱਗੀ ਕਿ ਸੱਚਮੁਚ ਮੇਰਾ ਕੱਦ ਹੋਰ ਨਹੀਂ ਵਧੇਗਾ? ਮੈਂ ਬੀਬੀ ਦੀ ਗੱਲ ਸੁਣ ਕੇ ਚੁੱਪ ਹੋ ਗਿਆ।

ਸ਼ਾਮ ਨੂੰ ਗੁਰਦਵਾਰੇ ਤੋਂ ਹੋ ਕੇ ਮੈਂ ਆਇਆ ਤਾਂ ਮਨ ਸੋਚੀਂ ਪੈ ਗਿਆ ਕਿ ਬੀਬੀ ਦੇ ਕੱਦ ਵਾਸਤੇ ਕੀ ਕੀਤਾ ਜਾਵੇ? ਬੀਬੀ ਦੀ ਮਾਤਾ ਨੂੰ ਪੁਛਿਆ। ਉਹ ਕਹਿਣ ਲੱਗੀ ਕਿ ਬੀਬੀ ਨੂੰ ਹੁਣ ਮਾਹਵਾਰੀ ਸ਼ੁਰੂ ਹੋ ਗਈ ਹੈ, ਇਸ ਵਾਸਤੇ ਕੁਝ ਨਹੀਂ ਹੋ ਸਕਦਾ। ਇਸ ਦਾ ਕੱਦ ਹੋਰ ਮਾਮੂਲੀ ਵਧੇਗਾ। ਮਸੀਂ ਵੱਡੀ ਭੈਣ ਜਿੰਨਾ ਕੱਦ ਕਰੇਗੀ।

ਮੈਂ ਰਾਤ ਭਰ ਪਿਆ ਬਿਸਤਰੇ ਤੇ ਸੋਚਦਾ ਰਿਹਾ। ਕੀ ਹਕੀਮ ਜਾਂ ਡਾਕਟਰਾਂ ਦੀ ਦਵਾਈ ਕੁਝ ਕਰ ਸਕੇਗੀ? ਫਿਰ ਦਿਲ ਨੇ ਹੀ ਉਤਰ ਦਿਤਾ ਕਿ ਹਕੀਮ ਜਾਂ ਡਾਕਟਰਾਂ ਪਾਸੋਂ ਕੀ ਲੱਭਣਾ ਹੈ? ਸੋਚਦਾ ਸੋਚਦਾ ਸੌਂ ਗਿਆ। ਸੁਭਾ ਅੰਮ੍ਰਿਤ ਵੇਲੇ ਜਦ ਮਨ ਇਕਾਗਰ ਹੋਇਆ ਤਾਂ ਅਰਦਾਸ ਸ਼ਕਤੀ ਦਾ ਖਿਆਲ ਫੁਰਿਆ। ਸ. ਰਘਬੀਰ ਸਿੰਘ 'ਬੀਰ' ਦੀਆਂ ਕਿਤਾਬਾਂ ਵਿਚ ਅਰਦਾਸ ਸ਼ਕਤੀ ਬਾਰੇ ਬੜਾ ਕੁਝ ਪੜ੍ਹਿਆ ਹੋਇਆ ਸੀ। ਮਨ ਨੇ ਕਿਹਾ ਕਿ ਇਸ ਤੋਂ ਵੱਡਾ ਹੋਰ ਅਵਸਰ ਕਿਹੜਾ ਹੋਣਾ ਹੈ? ਚਲੋ ਰੱਬ ਦਾ ਦਰਵਾਜ਼ਾ ਖੜਕਾਈਏ ਤੇ ਅਰਦਾਸ ਸ਼ਕਤੀ ਨੂੰ ਵੀ ਅਜ਼ਮਾਈਏ। ਬੱਸ ਇਰਾਦਾ ਪੱਕਾ ਹੋ ਗਿਆ।

ਮੈਂ ਉਸ ਦਿਨ ਹੀ ਬੀਬੀ ਨੂੰ ਕੋਲ ਸੱਦਿਆ ਤੇ ਕਿਹਾ ਕਿ ਜੇਕਰ ਤੂੰ ਸਚਮੁੱਚ ਹੀ ਆਪਣਾ ਕੱਦ ਵੱਡਾ ਕਰਨਾ ਚਾਹੁੰਦੀ ਹੈਂ ਤਾਂ ਮੇਰੀ ਤਜਵੀਜ਼ ਤੇ ਤੁਰ। ਉਸ ਬੜੇ ਚਾਅ ਤੇ ਉਮੀਦ ਦੇ ਲਹਿਜੇ ਵਿਚ ਕਿਹਾ ਕਿ ਦੱਸੋ? ਮੈਂ ਕਿਹਾ ਕਿ ਰੋਜ਼ ਇਕ ਵਾਰੀ ਵਾਹਿਗੁਰੂ ਅੱਗੇ ਅਰਦਾਸ ਕੀਤਾ ਕਰ ਕਿ ਰੱਬ ਤੇਰਾ ਕੱਦ ਵਧਾਵੇ ਤੇ ਨਾਲੇ ਆਪਣੀ ਖੁਰਾਕ ਵਿਚ ਦੁੱਧ, ਦਹੀਂ ਤੇ ਲੱਸੀ ਦਾ ਵਾਧਾ ਕਰੇ। ਇਨ੍ਹਾਂ ਵਿਚ ਕੈਲਸ਼ੀਅਮ ਹੁੰਦਾ ਹੈ ਤੇ ਕੱਦ ਵਧਣ ਵਿਚ



ਇਹ ਬਹੁਤ ਮਦਦ ਕਰਦੇ ਹਨ। ਬੀਬੀ ਨੇ ਮੇਰੀ ਗੱਲ ਸੁਣ ਕੇ ਇਕਰਾਰ ਕੀਤਾ ਕਿ ਉਹ ਇਸੇ ਤਰ੍ਹਾਂ ਕਰੇਗੀ ਤੇ ਮੈਂ ਆਪ ਵੀ ਰੋਜ਼ਾਨਾ ਅਰਦਾਸਾਂ ਬੀਬੀ ਦੇ ਕੱਦ ਲੰਮਾ ਹੋਣ ਲਈ ਕਰਨੀਆਂ ਸ਼ੁਰੂ ਕੀਤੀਆਂ। ਸੁਬ੍ਹਾ, ਸ਼ਾਮ, ਦਿਨ ਨੂੰ ਜਿਸ ਵਕਤ ਵੀ ਮਨ ਇਕਾਗਰ ਹੋਣਾ, ਮੈਂ ਬੜੀ ਅਧੀਨਗੀ ਨਾਲ ਰੱਬ ਅੱਗੇ ਬੀਬੀ ਦੇ ਕੱਦ ਲੰਮਾ ਹੋਣ ਲਈ ਅਰਦਾਸ ਕਰਦਾ। ਨਾਲੇ ਬੀਬੀ ਨੂੰ ਕਦੇ-ਕਦੇ ਅਰਦਾਸਾਂ ਤੇ ਦੁੱਧ-ਲੱਸੀ ਦੇ ਇਸਤੇਮਾਲ ਦੀ ਯਾਦ-ਦਹਾਨੀ ਕਰਾਂਦਾ। ਜਦ ਮੈਂ ਘਰ ਨਾ ਹੁੰਦਾ ਤਾਂ ਕਈ ਵਾਰੀ ਚਿੱਠੀਆਂ ਵਿਚ ਬੀਬੀ ਨੂੰ ਅਰਦਾਸ ਤੇ ਦੁੱਧ-ਲੱਸੀ ਬਾਰੇ ਲਿਖਦਾ। ਵਾਹਿਗੁਰੂ ਦੀ ਅਪਾਰ ਕ੍ਰਿਪਾ ਹੋਈ। ਬੀਬੀ ਦਾ ਕੱਦ ਬੜੇ ਜ਼ੋਰ ਨਾਲ ਵਧਣ ਲੱਗਾ ਤੇ 16 ਸਾਲ ਦੀ ਉਮਰ ਤਕ ਵਧਦਾ ਰਿਹਾ। ਬੀਬੀ ਦਾ ਕੱਦ ਹੁਣ ਆਪਣੀ ਵੱਡੀ ਭੈਣ ਨਾਲੋਂ ਚਾਰ ਇੰਚ ਵੱਡਾ ਹੈ ਤੇ ਉਹ ਆਪਣੇ ਕੱਦ ਤੋਂ ਬੜੀ ਖੁਸ਼ ਹੈ।

ਮੇਰੀ ਤੀਜੀ ਲੜਕੀ ਜੋ, ਦੂਜੀ ਭੈਣ ਨਾਲੋਂ ਡੇਢ ਸਾਲ ਛੋਟੀ ਹੈ, ਉਸ ਨੇ ਵੀ ਗਿਆਰਾਂ ਸਾਲ ਦੀ ਉਮਰ ਮਗਰੋਂ ਰੋਜ਼ ਅਰਦਾਸਾਂ ਕਰਨੀਆਂ ਅਰੰਭੀਆਂ ਤੇ ਉਸ ਦਾ ਕੱਦ ਵੀ ਹੁਣ ਪੰਜ ਫੁੱਟ ਇਕ ਇੰਚ ਲੰਬਾ ਹੈ।

ਚੌਥੀ ਲੜਕੀ ਤੀਜੀ ਨਾਲੋਂ ਚਾਰ ਸਾਲ ਛੋਟੀ ਹੈ। ਇਸ ਨੇ ਵੀ ਬਾਰਾਂ ਸਾਲ ਦੀ ਉਮਰ ਮਗਰੋਂ ਅਰਦਾਸਾਂ ਅਰੰਭ ਕੀਤੀਆਂ ਤੇ ਦੁੱਧ-ਲੱਸੀ ਦਾ ਇਸਤੇਮਾਲ ਪੂਰਾ ਰੱਖਿਆ। ਉਹ ਹੁਣ ਚੌਦਾਂ ਬਰਸਾਂ ਦੀ ਹੈ ਤੇ ਕੱਦ ਤਕਰੀਬਨ ਆਪਣੀਆਂ ਦੋਹਾਂ ਭੈਣਾਂ ਜਿਤਨਾ ਹੋ ਗਿਆ ਹੈ ਤੇ ਅਜੇ ਹੋਰ ਵੱਧ ਰਿਹਾ ਹੈ। ਉਸ ਦਾ ਆਪਣੀ ਜਮਾਤ ਦੀਆਂ ਲੜਕੀਆਂ ਨਾਲੋਂ ਕੱਦ ਲੰਬਾ ਹੋਣ ਕਰਕੇ ਉਹ ਲੰਬੇ ਕੱਦ ਤੋਂ ਉਲਟੀ ਸ਼ਰਮਾਂਦੀ ਹੈ ਤੇ ਮੈਂ ਉਸ ਨੂੰ ਸਮਝਾਂਦਾ ਹਾਂ ਕਿ ਵੱਡੀ ਉਮਰ ਵਿਚ ਉਹ ਆਪਣੇ ਲੰਬੇ ਕੱਦ ਤੋਂ ਸ਼ਰਮਾਉਣ ਦੀ ਥਾਂ ਖੁਸ਼ ਹੋਵੇਗੀ।

ਮੈਂ ਪਿਛਲੇ ਸੱਤ ਅੱਠ ਸਾਲ ਇਨ੍ਹਾਂ ਤਿੰਨਾਂ ਬੱਚੀਆਂ ਦੇ ਲੰਬੇ ਕੱਦਾਂ ਵਾਸਤੇ ਸੈਂਕੜੇ ਵਾਰ ਅਰਦਾਸ ਕੀਤੀ ਹੈ। ਰੋਜ਼ ਜਦੋਂ ਵੀ ਮਨ ਇਕਾਗਰ ਹੁੰਦਾ ਮੈਂ ਅਰਦਾਸ ਕਰਦਾ। ਮੈਂ ਬਾਬੇ ਅੱਗੇ ਪ੍ਰਸ਼ਾਦ ਵੀ ਸੁਖਿਆ ਤੇ ਜਦ ਹੀ ਇਕ ਬੀਬੀ ਦਾ ਕੱਦ ਪੰਜ ਫੁੱਟ ਤੋਂ ਉਪਰ ਹੁੰਦਾ, ਮੈਂ ਬਾਬੇ ਦਾ ਕੜਾਹ ਪ੍ਰਸ਼ਾਦ ਕਰਾਂਦਾ। ਮੈਂ ਤਿੰਨਾਂ ਬੀਬੀਆਂ ਲਈ ਕੜਾਹ ਪ੍ਰਸ਼ਾਦ ਭੇਟਾ ਕੀਤਾ ਹੈ।

ਜਦੋਂ ਬੱਚੀਆਂ ਦਾ ਕੱਦ ਵਧ ਰਿਹਾ ਹੁੰਦਾ ਹੈ ਤਾਂ ਮੈਂ ਦੇਖਿਆ ਹੈ ਕਿ ਅੱਧ ਮਾਰਚ ਤੋਂ ਲੈ ਕੇ ਸਤੰਬਰ ਤਕ ਕੱਦ ਵਧਦਾ ਹੈ ਤੇ ਬਾਕੀ ਸਾਢੇ 5 ਮਹੀਨੇ ਸਰਦੀਆਂ ਵਿਚ ਕੱਦ ਨਹੀਂ ਵਧਦਾ। ਲੜਕੀਆਂ ਦਾ ਕੱਦ 16 ਸਾਲ ਦੀ ਉਮਰ ਤਕ ਵਧਦਾ ਰਹਿੰਦਾ ਹੈ ਤੇ ਮਾਹਵਾਰੀ ਆਉਣ ਨਾਲ ਵਧਣੋਂ ਬੰਦ ਨਹੀਂ ਹੋ ਜਾਂਦਾ। ਲੜਕਿਆਂ ਦਾ ਕੱਦ 18 ਸਾਲ ਦੀ ਉਮਰ ਤਕ ਵਧਦਾ ਹੈ।

ਅੰਤ ਵਿਚ ਮੈਂ ਰੱਬ ਦਾ ਤੇ ਸਤਿਗੁਰੂ ਨਾਨਕ ਦੇਵ ਜੀ ਦਾ ਸ਼ੁਕਰ ਕਰਦਾ ਹਾਂ ਕਿ ਇਨ੍ਹਾਂ ਦੀ ਓਟ ਲੈ ਕੇ ਮੈਂ ਅਰਦਾਸਾਂ ਕੀਤੀਆਂ। ਇਨ੍ਹਾਂ ਦੀ ਅਪਾਰ ਕ੍ਰਿਪਾ ਦੁਆਰਾ ਮੇਰੀਆਂ ਤਿੰਨਾਂ ਬੱਚੀਆਂ ਦੀਆਂ ਮਨ ਦੀਆਂ ਸੱਧਰਾਂ ਪੂਰੀਆਂ ਹੋਈਆਂ ਤੇ ਇਸ ਨਾਲ ਮੈਨੂੰ ਵੀ ਬੇਅੰਤ ਖੁਸ਼ੀ ਹੋਈ।

**(ਸਜਨ ਸਿੰਘ ਐਮ.ਐਸ.ਸੀ. ਸਭੋਲੀ)**





# ਅਰਦਾਸ ਸ਼ਕਤੀ

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ। ਅੰਕ-819**

ਇਸ ਵਿਚ ਕੋਈ ਸ਼ੱਕ ਨਹੀਂ ਕਿ ਅਰਦਾਸ ਵਿਚ ਬੜੀ ਭਾਰੀ ਸ਼ਕਤੀ ਹੈ, ਪਰ ਸ਼ਰਤ ਇਹ ਹੈ ਕਿ ਅਰਦਾਸ ਤਰੀਕੇ ਨਾਲ ਕੀਤੀ ਜਾਵੇ। ਜਿਸ ਅੱਗੇ ਅਰਦਾਸ ਕੀਤੀ ਜਾਵੇ, ਉਸ ਉਪਰ ਪੂਰਨ ਭਰੋਸਾ ਹੋਵੇ ਕਿ ਉਹ ਇਸ ਅਰਦਾਸ ਨੂੰ ਪੂਰੀ ਕਰਨ ਦੀ ਸਮਰੱਥਾ ਰੱਖਦਾ ਹੈ। ਜਿਸ ਚੀਜ਼ ਬਾਰੇ ਅਰਦਾਸ ਕੀਤੀ ਜਾਵੇ, ਉਸ ਵਾਸਤੇ ਪੂਰਨ ਉਦਮ ਕਰਨਾ ਚਾਹੀਦਾ ਹੈ ਅਤੇ ਅਰਦਾਸ ਸ਼ੁਭ ਭਾਵਨਾ ਵਾਲੀ ਹੋਵੇ।

ਦਾਸ ਆਪਣੇ ਜੀਵਨ ਦੇ ਹੇਠ ਲਿਖੇ ਦੋ ਸੱਚੇ ਵਾਕੇ ਬਿਆਨ ਕਰਦਾ ਹੈ, ਜਿਸ ਤੋਂ ਅਰਦਾਸ ਦੀ ਸ਼ਕਤੀ ਉਤੇ ਰੌਸ਼ਨੀ ਪਵੇਗੀ -

(੧) ਤਕਰੀਬਨ ਸੰਨ 1939 ਦਾ ਜ਼ਿਕਰ ਹੈ ਕਿ ਦਾਸ ਮੋਗੇ ਤਹਿਸੀਲ ਵਿਚ ਕਾਇਮਮੁਕਾਮ ਡੀ. ਐਸ.ਪੀ. ਸੀ। ਅਜੇ ਪੱਕਾ ਹੋਣ ਦੀ ਕੋਈ ਸੰਭਾਵਨਾ ਨਹੀਂ ਜਾਪਦੀ ਸੀ। ਦਾਸ ਦੀ ਧਰਮ ਪਤਨੀ ਨੇ 'ਥਿਰ ਘਰ ਬੈਸਹੁ' ਵਾਲੇ ਸ਼ਬਦ ਦਾ ਸਵਾ ਲੱਖ ਪਾਠ 40 ਦਿਨਾਂ ਦੇ ਅੰਦਰ ਇਸ ਭਾਵਨਾ ਨੂੰ ਮੁੱਖ ਰੱਖ ਕੇ ਕੀਤਾ ਕਿ ਦਾਸ ਪੱਕਾ ਹੋ ਜਾਵੇ। ਭੋਗ ਵਾਲੇ ਦਿਨ ਦਾਸ ਨੇ ਖੁਦ ਅਰਦਾਸ ਕੀਤੀ ਅਤੇ ਜਦੋਂ 10 ਵਜੇ ਸਵੇਰੇ ਦਫਤਰ ਗਿਆ ਤਾਂ ਉਥੇ ਤਾਰ ਮਿਲੀ ਜਿਸ ਵਿਚ ਦਾਸ ਦੇ ਪੱਕੇ ਹੋਣ ਬਾਰੇ ਕਿਸੇ ਇਕ ਮਿਤ੍ਰ ਦੀ ਮੁਬਾਰਕਬਾਦ ਸੀ। ਦਾਸ ਸ਼ਬਦ ਅਤੇ ਅਰਦਾਸ ਦੀ ਸ਼ਕਤੀ ਨੂੰ ਦੇਖ ਕੇ ਅਸਚਰਜ ਹੋ ਗਿਆ।

(੨) 1953-54 ਦਾ ਜ਼ਿਕਰ ਹੈ ਕਿ ਦਾਸ ਦਿੱਲੀ ਆਪਣੀ ਕੋਠੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਸਵੇਰੇ 4 ਵਜੇ ਸਰਦੀ ਦੇ ਮੌਸਮ ਵਿਚ ਨਿਤਨੇਮ ਸਿਮਰਨ ਕਰਦਾ ਹੁੰਦਾ ਸੀ। ਬਾਹਰਲੇ ਕੁਆਟਰਾਂ ਵਿਚ ਇਕ ਸੱਜਣ ਨੇ ਕੁੱਕੜ ਪਾਲੇ ਹੋਏ ਸਨ। ਉਹ ਕੁੱਕੜ ਰੋਜ਼ ਬਾਂਗ ਦਿੰਦਾ ਤੇ ਮੇਰੇ ਸਿਮਰਨ ਵਿਚ ਖਲਲ ਪੈਦਾ ਹੁੰਦਾ ਸੀ। ਸਿਮਰਨ ਵਿਚ ਬੈਠਿਆਂ ਮੇਰੇ ਮੂੰਹੋਂ ਨਿਕਲ ਗਿਆ ਕਿ ਹੇ ਵਾਹਿਗੁਰੂ, ਇਸ ਕੁੱਕੜ ਨੂੰ ਆਪ ਮਾਰ ਨਹੀਂ ਸਕਦੇ? ਦੂਸਰੇ ਦਿਨ ਉਹ ਕੁੱਕੜ ਬੀਮਾਰ ਹੋ ਕੇ ਮਰ ਗਿਆ। ਮੈਂ ਫਿਰ ਮੁਆਫੀ ਮੰਗੀ ਕਿ ਇਹ ਸ਼ੁਭ ਕਾਮਨਾ ਦੀ ਅਰਦਾਸ ਨਹੀਂ ਸੀ, ਇਸ ਵਾਸਤੇ ਮੈਨੂੰ ਮੁਆਫ ਕੀਤਾ ਜਾਵੇ। ਪਰ ਤੀਰ ਚਲ ਚੁਕਿਆ ਸੀ। ਕੁੱਕੜ ਵਾਲਾ ਸੱਜਣ ਦੂਸਰੇ ਚੌਥੇ ਦਿਨ ਹੋਰ ਕੁੱਕੜ ਲੈ ਆਇਆ। ਉਸ ਨੇ ਵੀ ਬਾਂਗ ਦੇਣੀ ਸ਼ੁਰੂ ਕੀਤੀ ਅਤੇ ਉਹ ਵੀ ਦੂਸਰੇ ਚੌਥੇ ਦਿਨ ਮਰ ਗਿਆ। ਇਸ ਤਰ੍ਹਾਂ ਨਾਲ ਸੱਤ ਕੁੱਕੜ ਮਰੇ। ਮੇਰੀ ਧਰਮ ਪਤਨੀ ਨੇ, ਜਿਸ ਨੂੰ ਇਸ ਅਰਦਾਸ ਬਾਰੇ ਮੈਂ ਦੱਸ ਦਿਤਾ ਸੀ, ਜਾ ਕੇ ਕੁੱਕੜਾਂ ਵਾਲੇ ਪ੍ਰੇਮੀ ਨੂੰ ਕਿਹਾ ਕਿ ਉਹ ਹੋਰ ਕੁੱਕੜ ਖਰੀਦ ਕੇ ਨਾ ਲਿਆਵੇ। ਕੋਈ ਐਸੀ ਗੱਲ ਹੈ ਕਿ ਕੁੱਕੜ ਬਚਣਗੇ ਨਹੀਂ। ਫਿਰ ਉਹ ਕੁੱਕੜ ਲਿਆਉਣੋਂ ਹਟ ਗਿਆ। ਇਸ ਵਾਕੇ ਤੋਂ ਸਿਮਰਨ ਅਭਿਲਾਸ਼ੀਆਂ ਨੂੰ ਇਹ ਵੀ ਸਬਕ ਲੈਣਾ ਚਾਹੀਦਾ ਹੈ ਕਿ ਸਿਮਰਨ ਵਿਚ ਬੈਠੇ ਹੋਏ ਆਪਣੇ ਮੂੰਹ ਵਿਚੋਂ ਬਹੁਤ ਹੀ ਵਿਚਾਰ ਨਾਲ ਗੱਲ ਕਹਿਣੀ ਚਾਹੀਦੀ ਹੈ।

(ਬਿਸ਼ਨ ਸਿੰਘ 'ਪਲਤਾ' ਨਾਭਾ)





# ਅਰਦਾਸ ਸ਼ਕਤੀ

ਗੱਲ ਕੋਈ 6-7 ਸਾਲ ਪਹਿਲੋਂ ਦੀ ਹੈ, ਉਦੋਂ ਹਾਲੇ ਮੈਂ 'ਆਤਮ ਸਾਇੰਸ' ਦੀ ਮੈਂਬਰ ਨਹੀਂ ਸੀ ਬਣੀ। ਜਿਥੇ ਮੇਰੇ ਪਤੀ ਜੀ ਕੰਮ ਕਰਦੇ ਸਨ, ਉਥੇ ਕਾਮਿਆਂ ਵਿਚ ਫੁੱਟ ਪੈ ਗਈ ਤੇ ਕਈ ਧੜੇ ਬਣ ਗਏ। ਇਹ ਗੱਲ ਸਾਰੇ ਜਾਣਦੇ ਹਨ ਕਿ ਇਕ ਆਦਮੀ ਨੂੰ ਮੈਂ ਚੰਗਾ ਕਹਾਂ ਉਸ ਨੂੰ ਹੋਰ ਕਈ ਆਦਮੀ ਭੈੜਾ ਵੀ ਕਹਿੰਦੇ ਹਨ। ਇਹੋ ਗੱਲ ਮੇਰੇ ਪਤੀ ਜੀ ਨਾਲ ਵਾਪਰ ਰਹੀ ਸੀ। ਉਨ੍ਹਾਂ ਨੂੰ ਇਕ ਆਦਮੀ ਐਨਾ ਚੰਗਾ ਲਗਦਾ ਸੀ ਕਿ ਉਹ ਉਸ ਨਾਲ ਘੰਟਾ-ਘੰਟਾ ਰਾਹ ਵਿਚ ਖੜ੍ਹੇ ਹੋ ਕੇ ਗੱਲਾਂ ਕਰਦੇ ਰਹਿੰਦੇ। ਸਾਡੇ ਘਰ ਦੇ ਗੇਟ ਸਾਮ੍ਹਣੇ ਐਨ ਵਿਚਕਾਰ ਇਕ ਦਰਖਤ ਸੀ, ਉਸੇ ਦਰਖਤ ਥੱਲੇ ਉਹ ਖੜ੍ਹੇ ਰਹਿੰਦੇ ਤੇ ਓਹੀ ਸੜਕ ਸ਼ਰੇ-ਆਮ ਹੋਣ ਕਰਕੇ ਇਹ ਦੋਨੋਂ ਲੋਕਾਂ ਦੀਆਂ ਅੱਖਾਂ ਹੇਠ ਆਉਂਦੇ ਅਤੇ ਖਾਸ ਕਰ ਧੜੇਬੰਦੀ ਦੇ ਦਿਨਾਂ ਵਿਚ। ਮੇਰੇ ਪਤੀ ਦੀ ਪੁਜ਼ੀਸ਼ਨ ਵੀ ਕਾਫੀ ਉਚੀ ਸੀ, ਜਿਸ ਕਰਕੇ ਮੈਂ ਉਨ੍ਹਾਂ ਨੂੰ ਕਈ ਵਾਰੀ ਸਮਝਾਇਆ ਕਿ ਤੁਸੀਂ ਉਸ ਆਦਮੀ ਨੂੰ ਘਰ ਲੈ ਆਇਆ ਕਰੋ ਤੇ ਬੈਠ ਕੇ ਭਾਵੇਂ ਚਾਰ ਘੰਟੇ ਗੱਲਾਂ ਕਰੋ ਪਰ ਬਾਹਰ ਤੁਹਾਨੂੰ ਇਹ ਨਹੀਂ ਸੋਭਦਾ ਕਿ ਤੁਸੀਂ ਇਕ ਅਫਸਰ ਹੁੰਦੇ ਹੋਏ ਇਕ ਧੜੇ ਨਾਲ ਐਨੀ ਦੋਸਤੀ ਕਰੋ। ਪਰ ਮੇਰੇ ਪਤੀ ਜੀ ਇਹ ਗੱਲ ਮੰਨਣ ਨੂੰ ਤਿਆਰ ਨਾ ਹੋਏ। ਸਗੋਂ ਕਈ ਵਾਰੀ ਉਹ ਮੈਨੂੰ ਗੁੱਸੇ ਵੀ ਹੁੰਦੇ। ਮੇਰਾ ਦਿਲ ਬੜਾ ਦੁਖੀ ਹੁੰਦਾ, ਕਈ ਵਾਰੀ ਇਸੇ ਗੱਲ ਤੋਂ ਅਸੀਂ ਲੜਾਈ ਵੀ ਕਰ ਲੈਂਦੇ। ਇਹ ਰੋਜ਼ ਦਾ ਕੰਮ ਸੀ ਤੇ ਏਸੇ ਕਰਕੇ ਮੈਂ ਦੁਖੀ ਰਹਿੰਦੀ। ਇਕ ਦਿਨ ਪਤਾ ਨਹੀਂ ਕਿਵੇਂ ਮੈਨੂੰ ਬੈਠੀ-ਬੈਠੀ ਨੂੰ ਖਿਆਲ ਆਇਆ ਕਿ ਮੈਂ ਹੋਰ ਤਾਂ

ਸਾਰਾ ਤਾਣ ਲਾ ਚੁੱਕੀ ਹਾਂ ਤੇ ਹੁਣ ਉਸ ਸਤਿਗੁਰੂ ਸੱਚੇ ਪਾਤਸ਼ਾਹ, ਘਟ ਘਟ ਦੀਆਂ ਜਾਨਣਹਾਰ ਅੱਗੇ ਆਪਣਾ ਦੁੱਖ ਰੱਖਾਂ। ਉਸੇ ਦਿਨ ਤੋਂ ਮੈਂ ਨਿਰਮਾਣ ਅਰਦਾਸਾਂ ਕਰਨ ਲੱਗੀ ਅਤੇ ਮੇਰੀ ਗਲ ਠੀਕ ਸੀ, ਇਸ ਕਰਕੇ ਸਤਿਗੁਰੂ ਜੀ ਨੂੰ ਵੀ ਮੇਰੇ ਤੇ ਦਯਾ ਆਈ ਤੇ ਮੇਰੀਆਂ ਅਰਦਾਸਾਂ ਕਬੂਲ ਹੋਈਆਂ। ਇਕ ਦਿਨ ਮੇਰੇ ਪਤੀ ਜੀ ਕਹਿਣ ਲੱਗੇ, ਕਿ ਮੇਰਾ ਜੀਅ ਕਰਦਾ ਹੈ ਕਿ ਇਹ ਦਰਖਤ ਰਾਹ ਵਿਚੋਂ ਕਟਵਾ ਦਿਆਂ ਕਿਉਂਕਿ ਮੋਟਰ ਦੇ ਰਾਹ ਵਿਚ ਰੁਕਾਵਟ ਹੈ। ਅੰਧੇ ਨੂੰ ਕੀ ਚਾਹੀਦਾ ਸੀ, ਦੋ ਨੈਣ। ਮੈਂ ਅੰਦਰ ਹੀ ਅੰਦਰ ਉਸ ਘਟ ਘਟ ਦੀਆਂ ਜਾਨਣਹਾਰ ਦਾ ਸ਼ੁਕਰੀਆ ਅਦਾ ਕੀਤਾ। ਬਸ ਜੀ, ਮਹੀਨਾ ਲੱਗਾ ਕਿ ਗੁਰੂ ਦੀ ਕ੍ਰਿਪਾ ਹੋਈ ਤੇ ਉਹ ਦਰਖਤ ਕਟਵਾ ਦਿਤਾ ਗਿਆ ਤੇ ਉਥੇ ਉਨ੍ਹਾਂ ਦਾ ਖੜ੍ਹੇ ਹੋ ਕੇ ਗੱਲਾਂ ਕਰਨਾ ਬਹੁਤ ਹੱਦ ਤੱਕ ਘੱਟ ਗਿਆ। ਮੇਰੀਆਂ ਅਰਦਾਸਾਂ ਉਸੇ ਤਰ੍ਹਾਂ ਚਾਲੂ ਸਨ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਨੇ ਇਕ ਹੋਰ ਕ੍ਰਿਸ਼ਮਾ ਦਿਖਾਇਆ, ਮੇਰੇ ਪਤੀ ਜੀ ਦੇ ਹੱਥੀਂ ਹੀ ਉਸ ਆਦਮੀ ਨੂੰ ਦੂਸਰੀ ਕੰਪਨੀ ਵਿਚ ਠੇਕਾ ਮਿਲ ਗਿਆ ਤੇ ਉਸ ਆਦਮੀ ਨੇ ਸਾਡੀ ਕੰਪਨੀ ਵਿਚ ਦਿਲਚਸਪੀ ਲੈਣੀ ਘੱਟ ਕਰ ਦਿਤੀ ਤੇ ਬਹੁਤ ਘੱਟ ਇਧਰ ਫੇਰੀ ਪਾਉਂਦਾ ਅਤੇ ਜਦ ਵੀ ਆਉਂਦਾ, ਆਫਿਸ ਵਿਚ ਬੈਠ ਕੇ ਗੱਲਾਂ ਕਰਕੇ ਵਾਪਸ ਚਲਾ ਜਾਂਦਾ।

ਅੰਤ ਵਿਚ ਮੈਂ ਸਤਿਗੁਰੂ ਨਾਨਕ ਦੇਵ ਜੀ ਦਾ ਬਾਰ ਬਾਰ ਸ਼ੁਕਰ ਕਰਦੀ ਹਾਂ ਕਿ ਉਨ੍ਹਾਂ ਦੀ ਓਟ ਲੈ ਕੇ ਮੈਂ ਅਰਦਾਸਾਂ ਕੀਤੀਆਂ ਤੇ ਇਨ੍ਹਾਂ ਦੀ ਅਪਾਰ ਕ੍ਰਿਪਾ ਦਵਾਰਾ ਮੇਰੇ ਮਨ ਦੀਆਂ ਸਧਰਾਂ ਪੂਰੀਆਂ ਹੋਈਆਂ ਤੇ ਇਸ ਨਾਲ ਮੈਨੂੰ ਵੀ ਬੇਅੰਤ ਖੁਸ਼ੀ ਹੋਈ।

**(ਜੀ. ਕੌਰ)**





# ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ

ਸੱਜਣੋਂ, ਮੈਂ ਕੋਈ ਲਿਖਾਰੀ ਨਹੀਂ, ਜੋ ਰਸਦਾਇਕ ਜਾਂ ਦਿਲ-ਖਿੱਚਵੇਂ ਲਫਜ਼ਾਂ ਦੀ ਗੋਂਦ ਗੁੰਦ ਕੇ ਆਪ ਦੇ ਸਾਮ੍ਹਣੇ ਪੇਸ਼ ਕਰਾਂ। ਮੈਂ ਵੀ ਆਪ ਦੀ ਤਰ੍ਹਾਂ ਇਸ ਪਵਿੱਤਰ ਆਤਮ ਸਾਇੰਸ ਰਸਾਲੇ ਦਾ ਮਾਮੂਲੀ ਜਿਹਾ ਪਾਠਕ ਹੀ ਹਾਂ। ਦੇਖਣ ਵਿਚ ਆਈ ਤੇ ਮਹਾਂਪੁਰਸ਼ਾਂ ਤੋਂ ਸੁਣੀ ਗੱਲ ਹੈ ਕਿ 'ਚਾਵਲ ਇਕ ਦੂਜੇ ਨਾਲ ਖਹਿ ਕੇ ਹੀ ਸਫਾ ਹੁੰਦੇ ਨੇ।' ਸੋ ਇਹ ਦੋ ਘਟਨਾਵਾਂ ਜੋ ਮੇਰੇ ਨਾਲ ਵਾਪਰੀਆਂ ਜਾਂ ਤਜਰਬੇ ਵਿਚ ਆਈਆਂ ਨੇ, ਸਰਦਾਰ ਬਹਾਦਰ ਓਅੰਕਾਰ ਸਿੰਘ ਜੀ ਜਬਲਪੁਰ ਵਾਲਿਆਂ ਦੇ ਇਸੇ ਮਹਾਂਵਾਕ ਦੇ ਆਧਾਰ ਤੇ ਲਿਖੇ ਲੇਖ ਦੀ ਹੋਰ ਪ੍ਰੋੜਤਾ ਕਰਨਗੀਆਂ, ਇਨ੍ਹਾਂ ਦਾ ਇਹ ਲੇਖ ਸ਼ਾਇਦ ਨਵੰਬਰ 1952 ਵਿਚ ਆਇਆ ਸੀ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਇਸ ਲੇਖ ਨੂੰ ਪੜ੍ਹ ਕੇ ਅਰਦਾਸ ਕਰਨ ਵਾਲਿਆਂ ਦੇ ਵਾਹਿਗੁਰੂ ਪਿਆਰ ਵਿਚ ਤੇ ਅਰਦਾਸ ਸਮੇਂ ਇਕਾਗਰਤਾ ਵਿਚ ਹੋਰ ਵੀ ਵਾਧਾ ਹੋਇਆ ਹੋਵੇਗਾ ਤੇ ਇਸੇ ਤਰ੍ਹਾਂ ਹੋਰ ਕਿਸੇ ਗੁਰੂ ਸਵਾਰੇ ਦੇ ਲਫਜ਼ ਮੈਨੂੰ ਵੀ ਚਾਵਲਾਂ ਦੀ ਤਰ੍ਹਾਂ ਸਫਾ ਕਰਨ ਦਾ ਕੰਮ ਕਰਨਗੇ।

**ਪਹਿਲੀ ਘਟਨਾ** - 1936-37 ਦਾ ਜ਼ਿਕਰ ਹੈ ਕਿ ਮੈਂ ਬੰਗਾਲ ਰੇਲਵੇ ਵਿਚ ਫਾਇਰਮੈਨ ਸਾਂ। ਬਦਰਪੁਰ ਤੋਂ ਚਾਂਦਪੁਰ ਤੱਕ ਮੈਂ ਚੱਲਿਆ ਕਰਦਾ ਸਾਂ। ਰਸਤੇ ਵਿਚ ਇਕ, 'ਸ਼ਾਹਾ ਜੀ ਬਾਜ਼ਾਰ' ਸਟੇਸ਼ਨ ਆਉਂਦਾ ਹੈ, ਉਧਰ ਦੇ ਰਹਿਣ ਵਾਲਿਆਂ ਨੇ ਇਹ ਜਗ੍ਹਾ ਅਕਸਰ ਵੇਖੀ ਹੋਵੇਗੀ। ਹੁਣ ਤੇ ਇਹ ਸਾਰਾ ਇਲਾਕਾ ਪਾਕਿਸਤਾਨ ਵਿਚ ਆ ਗਿਆ ਹੈ। ਇਹ ਜਗ੍ਹਾ ਕਿਸੇ ਹੋ ਚੁੱਕੇ

ਕਾਮਲ ਮੁਸਲਮਾਨ ਬਜ਼ੁਰਗ ਦੀ ਸੀ। ਸਾਡੀ ਟਰੇਨ ਇਸ ਜਗ੍ਹਾ ਦੇ ਬਿਲਕੁਲ ਲਾਗੇ ਦੀ ਜਾਇਆ ਕਰਦੀ ਸੀ। ਮੁਸਾਫਰ ਇਸ ਜਗ੍ਹਾ ਤੇ, ਪੈਸੇ ਅਤੇ ਮੋਮਬੱਤੀਆਂ ਆਦਿ ਯਥਾ-ਸ਼ਕਤ ਬਗੈਰ ਕਿਸੇ ਮਜ਼ਹਬੀ ਇਮਤਿਆਜ਼ ਦੇ ਚੜ੍ਹਾਇਆ ਕਰਦੇ ਸਨ। ਮੇਰੇ ਨਾਲ ਕਈ ਯੂਰਪੀਅਨ ਡਰਾਈਵਰ ਵੀ ਸਨ। ਜਦੋਂ ਸਾਡਾ ਇੰਜਨ ਇਸ ਜਗ੍ਹਾ ਦੇ ਸਾਮ੍ਹਣੇ ਆਉਂਦਾ, ਉਨ੍ਹਾਂ ਤਕਰੀਬਨ ਇਕ ਲਮ੍ਹੇ ਮਾਤਰ ਇੰਜਨ ਦੀ ਸਟੀਮ ਬੰਦ ਕਰ ਦੇਣੀ ਅਤੇ ਆਪਣੀ ਆਪਣੀ ਜਗ੍ਹਾ ਤੋਂ ਉਠ ਕੇ, ਉਸ ਮੁਸਲਮਾਨ ਦੀ ਜਗ੍ਹਾ ਨੂੰ ਸਲਾਮ ਕਰਨਾ। ਢੇਰ ਚਿਰ ਮੈਂ ਉਨ੍ਹਾਂ ਦੀ ਸ਼ਰਧਾ, ਪ੍ਰੇਮ ਤੇ ਸਤਿਕਾਰ ਦੇਖਦਾ ਰਿਹਾ। ਮੇਰੇ ਦਿਲ ਵਿਚ ਪਿਆਰ, ਸ਼ਰਧਾ ਤੇ ਸਤਿਕਾਰ ਤੇ ਆਉਦਾ ਰਿਹਾ, ਪਰ ਗੁਰਸਿੱਖ ਹੋਣ ਦੀ ਹੈਸੀਅਤ ਵਿਚ ਕਦੀ ਨਮਸਕਾਰ ਜਾਂ ਸਿਰ ਨਿਵਾਉਣਾ, ਇਹ ਕਦੀ ਨਹੀਂ ਸੀ ਕੀਤਾ। ਲੇਕਿਨ ਕਿਸੇ ਆਪਣੇ ਬਜ਼ੁਰਗ ਦੀ ਜਗ੍ਹਾ ਜਾਂ ਗੁਰਦੁਆਰੇ ਵਾਸਤੇ ਮੇਰਾ ਪ੍ਰੇਮ ਅਤੇ ਸ਼ਰਧਾ ਉਨ੍ਹਾਂ ਨੂੰ ਦੇਖ ਕੇ ਪਰਪੱਕ ਹੁੰਦਾ ਗਿਆ। ਮੈਂ ਵੀ ਹੁਣ ਇਹ ਲੋਚਦਾ ਸਾਂ ਕਿ ਸਾਡੇ ਵੀ ਕਿਸੇ ਮਹਾਂਪੁਰਸ਼ ਦੀ ਕੋਈ ਜਗ੍ਹਾ ਜਾਂ ਗੁਰਦੁਆਰਾ ਹੋਵੇ, ਤੇ ਹੋਵੇ ਵੀ ਲਾਈਨ ਦੇ ਨਜ਼ਦੀਕ ਅਤੇ ਮੈਂ ਡਰਾਈਵਰ ਹੋਵਾਂ, ਮੈਂ ਵੀ ਇਸੇ ਤਰ੍ਹਾਂ ਕਰਾਂ। (ਗੋ ਮੇਰੀ ਇਹ ਗਲਤੀ ਸੀ, ਬੰਦਗੀ ਵਾਲੇ ਪੁਰਸ਼ ਨਾਲ ਮਜ਼ਹਬੀ ਇਮਤਿਆਜ਼ ਨਹੀਂ ਚਾਹੀਦਾ, ਮੈਂ ਗਲਤੀ ਤੇ ਸਾਂ, ਲੇਕਿਨ ਜੋ ਮੇਰੇ ਦਿਲ ਵਿਚ ਉਦੋਂ ਆਈ, ਹਰਫ ਬਾ-ਹਰਫ ਲਿਖ ਰਿਹਾ ਹਾਂ) ਮੈਂ ਸੋਚ ਰਿਹਾ ਸਾਂ - ਮੈਂ ਪੰਜਾਬ ਲਾਈਨ ਤੇ ਡਰਾਈਵਰ ਹੋਵਾਂ ਤੇ ਅੰਮ੍ਰਿਤਸਰ ਜਾਣ ਦੇ ਮੌਕੇ ਟਾਂਗਰੇ ਸਟੇਸ਼ਨ ਦੇ ਪਿਛੇ, ਸੰਤ ਬਾਬਾ ਗੁਰਬਖਸ਼ ਸਿੰਘ ਜੀ ਦਾ ਗੁਰਦਵਾਰਾ ਹੈ, ਉਥੇ ਬਾਬਾ ਜੀ ਬੇਸ਼ੱਕ ਨਾ ਹੀ ਹੋਣ 'ਤੇ ਮੈਂ ਵੀ ਇਸੇ ਤਰ੍ਹਾਂ ਨਮਸਕਾਰ ਕਰਾਂ। ਇਹ ਖਿਆਲ ਮੇਰੀਆਂ ਅਰਦਾਸਾਂ ਨਾਲ ਉਸ ਵਾਹਿਗੁਰੂ ਦੇ ਹਜ਼ੂਰ ਪਹੁੰਚਿਆ, ਜੋ ਮੇਰੀਆਂ ਉਨ੍ਹਾਂ ਦਿਨਾਂ ਵਿਚ ਰਾਤ ਦਿਨੇ ਅਕਸਰ



ਹੋਇਆ ਕਰਦੀਆਂ ਸਨ। ਮੈਨੂੰ ਇਸ ਬਟਵਾਰੇ ਸਮੇਂ ਈ.ਪੀ. ਰੇਲਵੇ ਵਾਲਿਆਂ ਨੇ ਬੁਲਾ ਲਿਆ।

ਹੁਣ ਸੱਜਣੋਂ, ਸੋਚੋ! ਕੌਣ ਲਿਆਉਣ ਵਾਲਾ ਸੀ ਤੇ ਕੌਣ ਕਰਨ ਵਾਲਾ ਸੀ? ਕਿਥੇ ਆਸਾਮ ਰੇਲਵੇ ਹੈ, ਕਿਥੇ ਈ.ਪੀ. ਹੈ, ਲਿਆਂਦਾ ਵੀ ਮੈਨੂੰ ਕਿਥੇ ਗਿਆ? ਇਹ ਸਿਰਫ ਉਨ੍ਹਾਂ ਅਰਦਾਸਾਂ ਦਾ ਸਦਕਾ ਹੈ, ਜਿਨ੍ਹਾਂ ਮੇਰੇ ਖਿਆਲ ਨੂੰ ਕੰਧਾੜੇ ਚੁੱਕਿਆ ਤੇ ਉਸ ਵਾਹਿਗੁਰੂ ਅੱਗੇ ਰੱਖਿਆ, ਜਿਸ ਦਾ ਫਲ ਪੂਰਾ ਹੋਇਆ।

ਹੁਣ ਜਦੋਂ ਵੀ ਮੈਂ ਅੰਮ੍ਰਿਤਸਰ ਜਾਂਦਾ ਹਾਂ, ਸ਼ੌਕ ਨਾਲ ਆਪਣੇ ਕੀਤੀ ਵਾਹਿਗੁਰੂ ਨਾਲ ਵਾਅਦੇ ਅਨੁਸਾਰ ਉਸੇ ਤਰ੍ਹਾਂ ਕਰਦਾ ਹਾਂ ਜਿਵੇਂ ਉਹ ਯੂਰਪੀਅਨ ਡਰਾਈਵਰ ਕਰਿਆ ਕਰਦੇ ਸਨ। ਟਰੇਨ ਬੇਸ਼ੱਕ ਕਿਤਨੀ ਜ਼ਰੂਰੀ ਹੋਵੇ, ਬੇਸ਼ੱਕ ਮੈਂ ਲੇਟ ਦੌੜ ਰਿਹਾ ਹੋਵਾਂ। ਲੇਕਿਨ ਵਾਅਦਾ ਜ਼ਰੂਰ ਪੂਰਾ ਕਰਨਾ ਹੈ ਤੇ ਕਰਦਾ ਹਾਂ।

ਸੱਜਣੋ ਅਜ਼ਮਾਉ ਤੇ ਦ੍ਰਿੜ ਸਮਝੋ, ਕੀ? 'ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।' ਲੇਕਿਨ ਇਸ ਵਿਚ ਕੁਝ ਸ਼ਰਤਾਂ ਨੇ, ਜੋ ਮੈਨੂੰ ਸ. ਰਘਬੀਰ ਸਿੰਘ ਜੀ 'ਬੀਰ' ਨੇ ਸ਼ਬਦ - ***'ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ।। ਸਤਿਗੁਰਿ ਤੁਮਰੇ ਕਾਜ ਸਵਾਰੇ।।' (ਪੰਨਾ - 201)*** ਬਾਰੇ ਸਮਝਾਈਆਂ ਹੋਈਆਂ ਸਨ। ਇਸ ਸਾਰੇ ਸ਼ਬਦ ਵਿਚ ਗੁਰੂ ਸਾਹਿਬਾਨ ਨੇ ਦੁਹਰਾ ਕੇ ਸਮਝਾਇਆ ਹੈ। ਇਹ ਲੇਖ ਏਸੇ ਪੁਸਤਕ ਵਿਚ ਸਿੱਖ ਤੇ ਵਾਹਿਗੁਰੂ ਦਾ ਇਕਰਾਰਨਾਮਾ ਦੇ ਸਿਰਲੇਖ ਹੇਠ ਛਪਿਆ ਹੋਇਆ ਹੈ। ਮੇਰੇ ਵਾਂਗੂ ਕਈਆਂ ਭੁੱਲਿਆਂ ਭਟਕਿਆਂ ਨੂੰ ਇਸ ਲੇਖ ਤੋਂ ਦਿਲੀ ਤਸਕੀਨ ਆ ਸਕਦੀ ਹੈ, ਬਸ਼ਰਤਿ ਕਿ ਉਹ ਇਸ ਨੂੰ ਪੂਰੀ ਤਰ੍ਹਾਂ ਪੜ੍ਹ ਲੈਣ, ਸਮਝ ਲੈਣ, ਨਿਰਾ ਸਮਝ ਹੀ ਨਾ ਲੈਣ ਸਗੋਂ ਵਰਤੋਂ ਵਿਚ ਲੈ ਆਉਣ।

**ਦੂਜੀ ਘਟਨਾ** - 1945 ਗਰਮੀਆਂ ਦਾ ਜ਼ਿਕਰ ਹੈ ਕਿ ਮੇਰੀ ਸਵਰਗਵਾਸੀ ਮਾਤਾ ਜੀ, ਰਾਵਲਪਿੰਡੀ ਵਿਚ ਇਕ ਦਿਨ

ਜ਼ਿਆਦਾ ਬੇਚੈਨ ਹੋ ਗਈ, ਮੰਜੇ ਤੋਂ ਉਠ ਬੈਠ ਨਾ ਸਕੇ। ਮੈਂ ਪਾਸ ਹੀ ਬੈਠਾ ਸਾਂ। ਮੈਥੋਂ ਵੱਡਾ ਭਰਾ, ਜਿਸ ਨੂੰ 17 ਸਾਲ ਮਾਂ ਪਾਸੋਂ ਵਿਛੜਿਆਂ ਹੋਏ ਸਨ, ਦੇ ਵਿਛੋੜੇ ਦੇ ਵੈਰਾਗ ਵਿਚ ਮਾਂ ਦੋ-ਚਾਰ ਲਫਜ਼ ਆਖਦੀ ਸੀ। ਇਕ ਤੇ ਉਸ ਦਾ ਉਂਜ ਉਹ ਆਖਰੀ ਵਕਤ ਸੀ, ਇਕ ਉਹ ਲਫਜ਼ ਹੀ ਐਸੇ ਸਨ ਕਿ ਪੱਥਰ ਦਿਲ ਨੂੰ ਮੋਮ ਕਰੀ ਜਾਂਦੇ ਸਨ। ਉਹ ਆਖਦੀ ਸੀ - ਕਾਕਾ, 12-14 ਸਾਲਾਂ ਪਿਛੋਂ ਤੇ, ਮਹਾਰਾਜ ਰਾਮਚੰਦਰ ਜੀ ਤੇ ਪਾਂਡੇ ਵੀ ਦੇਸ਼ ਨਿਕਾਲਾ ਕੱਟ ਕੇ, ਘਰ ਨੂੰ ਵਾਪਸ ਆ ਗਏ ਸਨ। ਮੇਰਾ ਇਹ ਆਖਰੀ ਸਮਾਂ ਹੈ, ਮੇਰੀ ਰੂਹ ਤੇਰੇ ਦੇਖਣ ਨੂੰ ਤੜਫ ਰਹੀ ਹੈ, ਸਿਰਫ ਮੇਰੀਆਂ ਅੱਖਾਂ ਅੱਗੋਂ ਲੰਘ ਜਾਹ। ਉਹ ਕਦੀ ਆਪਣੇ ਨਿਤਨੇਮ ਅਨੁਸਾਰ ਪਾਠ ਕਰਨਾ ਸ਼ੁਰੂ ਕਰ ਦੇਂਦੀ, ਕਦੀ ਆਹਿਸਤਾ ਨਾਲ ਬੇਨਤੀ ਕਰਨ ਲਗ ਜਾਂਦੀ। ਸਜਣੋਂ, ਪੁੱਤਰ ਪਿਆਰ ਵਿਚ ਤੇ ਮਾਂ ਦੀ ਮਮਤਾ ਦੇ ਵਿਛੋੜੇ ਵਿਚ, ਦਰਦ ਭਰੇ ਲਫਜ਼ ਮੈਨੂੰ ਵੀ ਇਤਨਾ ਬੇਚੈਨ ਕਰੀ ਜਾਂਦੇ ਸਨ। ਉਹ ਦਸ਼ਾ, ਹੋ ਸਕਦਾ ਹੈ, ਕਈ ਇਕ ਪਿਆਰ ਭਰਿਆਂ ਹਿਰਦਿਆਂ ਨਾਲ ਵੀ ਵਾਪਰੀ ਹੋਵੇਗੀ।

ਮੈਂ ਹੁਣ ਸੋਚ ਰਿਹਾ ਸਾਂ ਕਿ ਹੋ ਕੀ ਸਕਦਾ ਹੈ? ਮੇਰੇ ਵੱਸ ਤੋਂ ਬਿਲਕੁਲ ਬਾਹਰੀ-ਗੱਲ ਸੀ। ਕਿਥੇ ਅਫਕੀਰਾ, ਕਿਥੇ ਰਾਵਲਪਿੰਡੀ, ਕੋਈ ਦੋ-ਚਾਰ ਦਿਨ ਦਾ ਰਸਤਾ ਨਹੀਂ। ਮੈਂ ਇਕੱਲਾ ਹਾਂ, ਏਥੇ ਤਾਂ ਕੋਈ ਰਿਸ਼ਤੇਦਾਰ ਵੀ ਨੇੜੇ ਨਹੀਂ, ਜੋ ਸਾਡੀ ਹੌਸਲਾ-ਅਫਜ਼ਾਈ ਕਰੇ। ਅਚਾਨਕ ਖਿਆਲ ਆਇਆ, ਮਨਾਂ ਇਸੇ ਮਾਂ ਨੇ ਗੁਰੂ ਘਰ ਤੇ ਵਿਸ਼ਵਾਸ਼ ਬੰਧਾਇਆ ਹੋਇਆ ਹੈ। ਅਜਿਹੀ ਔਕੜ ਸਮੇਂ, 'ਵਾਹਿਗੁਰੂ' ਜਿਸ ਦਾ ਰਿਸ਼ਤਾ ਸਾਡੇ ਨਾਲ ਪਿਉ ਪੁੱਤਰ ਦਾ ਹੈ, ਇਸ ਵੱਡੇ ਆਸਰੇ ਤੋਂ ਵੱਧ, ਰਿਸ਼ਤੇਦਾਰ ਜੋ ਇਨਸਾਨੀ ਜਾਮੇ ਵਿਚ ਹੈ, ਕੀ ਆਸਰਾ ਦੇ ਸਕਦਾ ਹੈ? ਤੇ ਫਿਰ ਉਹ ਸ਼ਬਦ ਯਾਦ ਆਇਆ, ਜੋ ਰਾਗ ਗੌਂਡ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ -



*ਰਾਗ ਗੌਂਡ ਮਹਲਾ ੪*

*ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ*
*ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥*
*ਹਰਿ ਜਾਣੈ ਸਭ ਕਿਛੁ ਜੋ ਜੀਇ ਵਰਤੈ*
*ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ॥*
*ਹਰਿ ਤਿਸ ਕੀ ਆਸ ਕੀਜੈ ਮਨ ਮੇਰੇ*
*ਜੋ ਸਭ ਮਹਿ ਸੁਆਮੀ ਰਹਿਆ ਸਮਾਈ॥*
*ਮੇਰੈ ਮਨ ਆਸਾ ਕਰਿ ਜਗਦੀਸ ਗੁਸਾਈ॥*
*ਜੋ ਬਿਨੁ ਹਰਿ ਆਸ ਅਵਰੁ ਕਾਹੂ ਕੀ ਕੀਜੈ*
*ਸਾ ਨਿਹਫਲ ਆਸ ਸਭ ਬਿਰਥੀ ਜਾਈ॥ ਰਹਾਉ॥*
*ਜੋ ਦੀਸੈ ਮਾਇਆ ਮੋਹ ਕੁਟੰਬੁ*
*ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ॥*
*ਇਨ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ*
*ਇਨ ਕਾ ਵਾਹਿਆ ਕਛੁ ਨ ਵਸਾਈ॥*
*ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ*
*ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥*
*ਜੇ ਕਿਛੁ ਆਸ ਅਵਰ ਕਰਹਿ ਪਰ ਮਿਤ੍ਰੀ*
*ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ॥*
*ਇਹ ਆਸ ਪਰ ਮਿਤ੍ਰੀ ਭਾਉ ਦੂਜਾ ਹੈ*
*ਖਿਨ ਮਹਿ ਝੂਠੁ ਬਿਨਸਿ ਸਭ ਜਾਈ॥*
*ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ*
*ਜੋ ਤੇਰਾ ਘਾਲਿਆ ਸਭੁ ਥਾਇ ਪਾਈ॥*
*ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ*
*ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ॥*
*ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ*
*ਐਸੀ ਮੇਰੈ ਸਤਿਗੁਰਿ ਬੂਝ ਬੁਝਾਈ॥*

*ਜਨ ਨਾਨਕ ਕੀ ਆਸ ਤੂ ਜਾਣਹਿ*
*ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ॥ ਅੰਕ-859*

ਇਸ ਉਪਰੋਕਤ ਸ਼ਬਦ ਨੇ ਮੇਰੇ ਨਿਵਾਣ ਵਲ ਵਹੇ ਜਾਂਦੇ ਦਿਲ ਨੂੰ ਖੜ੍ਹਾ ਕੀਤਾ, ਪਰ ਮੇਰੀਆਂ ਅੱਖਾਂ ਉਵੇਂ ਹੀ ਵਸ ਰਹੀਆਂ ਸਨ। ਏਨੇ ਨੂੰ ਮੇਰਾ ਖਿਆਲ ਫੇਰ 'ਬਾਬਰ ਬਾਦਸ਼ਾਹ' ਦੀ ਅਰਜ਼ੋਈ ਵਲ ਗਿਆ, ਜੋ ਉਸ ਨੇ ਆਪ ਪੁੱਤਰ ਪਿਆਰ ਖਾਤਰ ਸਾਈਂ ਦੀ ਦਰਗਾਹ ਵਿਚ ਕੀਤੀ ਸੀ। ਮੈਂ ਵੀ ਅਰਦਾਸ ਕਰਾਂ, ਮੇਰੇ ਜੀਅ ਵਿਚ ਆਈ, ਮਤੇ ਥੇਪ ਪੈ ਹੀ ਜਾਵੇ। ਮੈਂ ਮੰਜੇ ਦੇ ਗਿਰਦੇ ਫਿਰ ਰਿਹਾ ਸਾਂ ਅਤੇ ਹੱਥ ਬੰਨ੍ਹੀਂ ਬੇਨਤੀ ਕਰ ਰਿਹਾ ਸਾਂ - 'ਸੱਚਿਆ ਪਾਤਸ਼ਾਹ! ਬੱਚੇ ਵਿਲਕਣ ਤੇ ਪਿਉ ਸ਼ੁਰੂ ਤੋਂ ਹੀ ਪਸੀਜਦਾ ਆਇਆ ਹੈ, ਤੂੰ ਅਗਰ ਰਹਿਮਤ ਕਰ ਦੇਵੇਂ ਤਾਂ ਵੱਡੀ ਗੱਲ ਨਹੀਂ। ਇਹ ਕੋਹ ਹੋ ਰਿਹਾ ਹਿਰਦਾ ਇਸ ਨਾਸ਼ਵੰਤ ਸੰਸਾਰ ਤੋਂ ਓਝਲ ਹੋਣ ਵਾਲਾ ਹੈ। ਇਕ ਦਫਾ ਇਸ ਨੂੰ ਆਪਣੇ ਬੱਚੇ (ਯਾਨੀ ਮੇਰੇ ਵੱਡੇ ਭਾਈ) ਨੂੰ ਮਿਲਾ ਦੇ, ਫੇਰ ਤੇਰਾ ਹੁਕਮ ਅਟੱਲ ਹੈ, ਤੂੰ ਆਪਣੇ ਪਾਸ ਬੁਲਾ ਲਵੀਂ। ਸਾਨੂੰ ਇਸ ਗੱਲ ਦੀ ਰਤੀ ਭਰ ਚਿੰਤਾ ਨਹੀਂ, *('ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।' ਅੰਕ-1429)* ਇਹ ਤਾਂ ਜ਼ਰੂਰੀ ਹੈ, ਮੌਤ ਦਰਵਾਜ਼ਾ ਹੈ, ਜਿਥੋਂ ਹਰ ਇਕ ਨੂੰ ਲੰਘਣਾ ਹੀ ਪੈਣਾ ਹੈ। ਮੈਂ ਕਦੇ ਸੋਚ ਵਿਚ ਪੈ ਜਾਂਦਾ ਸਾਂ, ਸ਼ਾਇਦ ਮੈਨੂੰ ਅਰਦਾਸ ਵੀ ਨਹੀਂ ਕਰਨੀ ਆਉਂਦੀ, ਮੈਂ ਕਿਵੇਂ ਆਖਾਂ ਉਸ ਪਿਤਾ ਨੂੰ। ਫੇਰ ਖਿਆਲ ਆਵੇ, ਪਿਉ ਪੁੱਤਰ ਦੀਆਂ ਹਰਕਤਾਂ ਤਾਂ ਉਸ ਦੇ ਚਿਹਰੇ ਤੋਂ ਅਨੁਭਵ ਕਰ ਲਿਆ ਕਰਦਾ ਹੈ। ਇਹ ਤਾਂ ਉਹ ਪਿਤਾ ਹੈ, ਜੋ *'ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥' (ਚੌਪਈ)* ਇਸ ਤਰ੍ਹਾਂ ਮੇਰੇ ਵਿਚ ਸ਼ੰਕੇ, ਅਰਦਾਸ ਕਰਨ ਦੀ ਊਣਤਾਈ ਤੇ ਉਤਪੰਨ ਵੀ ਹੁੰਦੇ ਸਨ ਤੇ ਆਪੇ ਅੰਦਰੋਂ ਕੋਈ ਆਵਾਜ਼ ਦੂਰ ਵੀ ਕਰ ਦੇਂਦੀ ਸੀ। ਮੈਂ ਫੇਰ ਆਪਣੀ ਤਵੱਜੋ, ਸ਼ੰਕਿਆਂ ਵਲੋਂ ਹਟਾ,



ਅਰਦਾਸ ਵਲ ਲਾਉਂਦਾ ਸਾਂ। ਛਮ ਛਮ ਪਾਣੀ ਮੇਰੀਆਂ ਅੱਖਾਂ ਵਿਚ ਆ ਜਾਂਦਾ ਸੀ। ਉਸੇ ਤਰ੍ਹਾਂ ਫਿਰ ਇਕਾਗਰ ਹੋ ਕੇ ਮੈਂ ਬੇਨਤੀ ਕੀਤੀ ਤੇ ਇਹ ਸਧਨੇ ਦਾ ਸ਼ਬਦ ਪੜ੍ਹਿਆ -

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ਰਹਾਉ॥*
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥*
*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥*
*ਅੰਕ - 858*

ਦਾਤਾ! ਮੈਂ ਕਿੰਨਿਆਂ ਕੁ ਆਦਮੀਆਂ ਦੇ ਨਾਮ ਲਵਾਂ, ਜਿਨ੍ਹਾਂ ਦੀ ਆਰਾਧਨਾ ਤੇ ਤੂੰ ਉਨ੍ਹਾਂ ਦੀ ਵਿਗੜੀ ਸਵਾਰੀ ਹੈ। ਤੂੰ ਰਹਿਮਤ ਵਿਚ ਆ, ਇਸ ਬੁੱਝ ਰਹੀ ਬੱਤੀ ਵਿਚ, ਆਪਣੇ ਫਜ਼ਲ ਨਾਲ ਅੰਮ੍ਰਿਤ ਰੂਪ ਕੁਝ ਸਮੇਂ ਵਾਸਤੇ ਸੁਆਸ ਪਾ ਦੇ। ਹੋ ਸਕਦਾ ਹੈ ਕਿ ਗਿਣਤੀ ਦੇ ਬਾਕੀ ਸੁਆਸ ਹੋਣ। ਹੇ ਮੇਰੇ ਵਾਹਿਗੁਰੂ! ਤੂੰ ਮੇਰੀ ਜ਼ਿੰਦਗੀ 'ਚੋਂ ਦੋ ਸਾਲ ਦਾ ਅਰਸਾ ਮੇਰੀ ਮਾਂ ਨੂੰ ਦੇ, ਅਗਰ ਜ਼ਿਆਦਾ ਨਹੀਂ ਹੋ ਸਕਦਾ। ਯਕੀਨ ਵਾਲੀ ਗੱਲ ਹੈ, ਜਦੋਂ ਇਹ ਆਖਰੀ ਆਵਾਜ਼ ਮੇਰੇ ਦਿਲ 'ਚੋਂ ਅਰਦਾਸ ਵਜੋਂ ਨਿਕਲੀ ਤਾਂ ਇਕੱਠਾ ਹੀ ਰੁਕਿਆ ਪਾਣੀ ਮੇਰੀਆਂ ਅੱਖਾਂ 'ਚੋਂ ਫੁੱਟ ਪਿਆ। ਹੁਣ ਮੇਰੀਆਂ ਪ੍ਰਕਰਮਾਂ ਵੀ ਖਤਮ ਹੋ ਚੁੱਕੀਆਂ ਸਨ, ਮੈਂ ਉਦਾਸ ਹੋ ਕੇ ਬੈਠ ਗਿਆ। ਥੋੜ੍ਹਾ ਬਹੁਤ ਪਾਣੀ ਮੈਂ ਖੁਦ ਪੀਤਾ ਤੇ ਉਸ ਗੁਰਬਾਣੀ ਵਿਚ ਭਰੋਸਾ ਰੱਖਣ ਵਾਲੀ ਮਾਂ ਦੇ ਮੁਖ ਵਿਚ ਕੁਝ

ਕੁ ਬੂੰਦਾਂ ਪਾਣੀ ਦੀਆਂ ਚੁਆਈਆਂ। ਇਹ ਬੂੰਦਾਂ ਪਾਣੀ ਦੀਆਂ ਨਹੀਂ ਸਨ, ਇਹ ਕੋਈ ਅੰਮ੍ਰਿਤ ਸੀ, ਜੋ ਖੁਦ ਅਕਾਲ ਪੁਰਖ ਨੇ ਭੇਜਿਆ ਤੇ ਮੇਰੇ ਨਾਚੀਜ਼ ਹੱਥੋਂ ਉਸ ਦੇ ਮੂੰਹ ਵਿਚ ਚੁਆਇਆ। ਹੁਣ ਇਥੇ ਮੈਂ ਕਿਹੜੇ ਲਫਜ਼ ਲਿਖਾਂ, ਜਿਨ੍ਹਾਂ ਨਾਲ ਆਪ ਨੂੰ ਯਕੀਨ ਆਵੇ। ਥੋੜ੍ਹੀ ਹੀ ਦੇਰ ਬਾਅਦ ਸਾਧਾਰਣ ਦਵਾ ਦਾਰੂ ਰਵਾਇਤ ਅਨੁਸਾਰ ਦਿਤੀ। ਹੁਣ ਕੁਝ ਹੋਰ, ਘੜੀ ਨੂੰ ਕੁਝ ਹੋਰ। ਬੱਸ ਸ਼ਾਮ ਹੋਈ, ਜਿਸ ਦੀ ਸਾਨੂੰ ਸਭ ਨੂੰ ਨਾ-ਉਮੀਦੀ ਸੀ, ਮਾਂ ਉਠ ਕੇ ਮੰਜੇ ਤੇ ਬੈਠ ਗਈ। ਅਗਲੇ ਦਿਨ ਉਸ ਤੋਂ ਜ਼ਿਆਦਾ ਫਰਕ ਦਿਸਿਆ। ਬੱਸ ਫੇਰ ਕੀ ਸੀ, ਮੈਨੂੰ ਤਾਂ ਪੂਰਾ ਯਕੀਨਸੀ ਕਿ·ਕਰਨ ਵਾਲਾ ਆਪ ਹੀ ਕੁਝ ਕਰ ਕਰਾ ਗਿਆ ਤੇ ਮਾਂ ਠੀਕ ਹੋ ਗਈ।

1947 ਵਿਚ ਗਰਮੀਆਂ ਦੇ ਉਨ੍ਹਾਂ ਹੀ ਦਿਨਾਂ ਵਿਚ ਮਾਂ ਫੇਰ ਬੀਮਾਰ ਹੋਈ। ਇਸ ਦਫਾ ਮੇਰੇ ਵੱਡੇ ਭਰਾ ਅਫਰੀਕਾ ਤੋਂ ਆ ਚੁੱਕੇ ਸਨ। ਗੱਲ ਕੀ, ਮਾਤਾ ਦਾ ਇਹ ਅੰਤ ਆਪਣੇ ਪੁੱਤਰ ਦੇ ਹੱਥਾਂ ਵਿਚ ਹੋਇਆ।

ਹੁਣ ਪਾਠਕ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਉਹ ਸੁਣਦਾ ਜ਼ਰੂਰ ਹੈ, ਲੇਕਿਨ ਸੁਨਾਉਣ ਵਾਲਾ ਅਗਰ ਨਿਮਰਤਾ ਨਾਲ ਉਸੇ ਤੇ ਆਸ਼ਾ ਰੱਖ ਕੇ ਉਸ ਨੂੰ ਸੁਣਾਵੇ। ਉਹ ਰਸਤਾ ਨਿਮਰਤਾ ਭਰੀ ਅਰਦਾਸ ਹੈ, ਤਾਂ ਤੇ ਅਸੀਂ ਸਭ ਹੀ ਆਖ ਸਕਦੇ ਹਾਂ, ਕੀ?

***'ਬਿਰਥੀ ਕਦੇ ਨ ਹੋਵਈ ਜਨ ਕੀ· ਅਰਦਾਸਿ।'***

**(ਗਿਆਨੀ ਬਚਿਤ੍ਰ ਸਿੰਘ, ਜਲੰਧਰ)**





# ਅਰਦਾਸ ਸ਼ਕਤੀ

ਇਸ ਵੇਲੇ ਦੁਨੀਆਂ ਦਾ ਸਭ ਤੋਂ ਵੱਡਾ ਰੇਡੀਓ ਪ੍ਰੋਗਰਾਮ, ਜੋ ਕਿ ਵੱਖ-ਵੱਖਰੇ ਦੇਸਾਂ ਦੇ ਸਤ ਸੌ ਰੇਡੀਓ ਸਟੇਸ਼ਨਾਂ ਤੋਂ ਸੁਣਾਇਆ ਜਾਂਦਾ ਹੈ ਅਤੇ ਜਿਸ ਦਾ ਹਰ ਹਫ਼ਤੇ ਦਾ ਖਰਚ (1949 ਵਿਚ) ਤਕਰੀਬਨ 60 ਹਜ਼ਾਰ ਰੁਪਏ ਤੋਂ ਵੱਧ ਹੈ, ਸ੍ਰੀ ਬਿਲੀ ਗ੍ਰਾਹਮ ਦਾ ਈਸਾਈ ਧਰਮ ਬਾਬਤ ਪ੍ਰਚਾਰ ਦਾ ਪ੍ਰੋਗਰਾਮ ਹੈ। ਇਸ ਪ੍ਰੋਗਰਾਮ ਵਰਗਾ ਵਿਸ਼ਾਲ ਤੇ ਮਹਿੰਗਾ ਕਿਸੇ ਗਵਰਨਮੈਂਟ ਦਾ ਪ੍ਰੋਗਰਾਮ ਜਾਂ ਕਿਸੇ ਦੇਸ਼ ਦਾ ਕੋਈ ਵਪਾਰਕ ਰੇਡੀਓ ਪ੍ਰੋਗਰਾਮ ਨਹੀਂ। ਇਸ ਇਤਨੇ ਵੱਡੇ ਖਰਚ ਵਾਲੇ ਰੇਡੀਓ ਪ੍ਰੋਗਰਾਮ ਦੇ ਅਰੰਭ ਹੋਣ ਦੀ ਇਕ ਬੜੀ ਦਿਲਚਸਪ ਘਟਨਾ ਹੈ, ਜੋ ਕਿ ਅੰਗਰੇਜ਼ੀ ਦੇ ਰਸਾਲੇ ਰੀਡਰਜ਼ ਡਾਈਜੈਸਟ ਵਿਚ ਛਪੀ ਹੈ।

ਸ੍ਰੀ ਬਿਲੀ ਗ੍ਰਾਹਮ ਇਸ ਵੇਲੇ ਦੇ ਸਭ ਤੋਂ ਛੋਟੀ ਉਮਰ ਦੇ, ਪਰ ਸਭ ਤੋਂ ਮਸ਼ਹੂਰ ਧਾਰਮਿਕ ਪ੍ਰਚਾਰਕ ਹਨ। ਇਹ ਦੁਨੀਆਂ ਦੇ ਸਭ ਵੱਡੇ ਦੇਸ਼ਾਂ ਵਿਚ ਜਾ ਕੇ ਈਸਾਈ ਮਤ ਦਾ ਪ੍ਰਚਾਰ ਕਰਦੇ ਹਨ। ਇਨ੍ਹਾਂ ਦੇ ਹਰ ਧਾਰਮਿਕ ਲੈਕਚਰ ਦੇ ਬਾਅਦ ਹਜ਼ਾਰਾਂ ਦੀ ਗਿਣਤੀ ਵਿਚ ਲੋਕੀ ਈਸਾ ਜੀ ਨੂੰ ਅਪਣਾਦੇ ਅਤੇ ਉਨ੍ਹਾਂ ਦੇ ਧਰਮ ਵਲ ਮੂੰਹ ਫੇਰਦੇ ਹਨ।

ਇਕ ਵੇਰ ਜਦ ਬਿਲੀ ਗ੍ਰਾਹਮ ਜੀ ਨੂੰ ਕਈ ਮਿਤ੍ਰਾਂ ਨੇ ਰੇਡੀਓ ਥਾਣੀ ਪ੍ਰਚਾਰ ਕਰਨ ਲਈ ਬਹੁਤ ਆਖਿਆ, ਤਦ ਇਹ ਇਤਨੇ ਵੱਡੇ ਅਤੇ ਮਹਿੰਗੇ ਕੰਮ ਨੂੰ ਸ਼ੁਰੂ ਕਰ ਸਕਣਾ ਇਕ ਅਸੰਭਵ ਗੱਲ ਸਮਝਦੇ ਸੀ। ਪਰ ਦੋਸਤਾਂ ਮਿਤ੍ਰਾਂ ਦੇ ਮਜਬੂਰ ਕਰਨ

ਉਤੇ ਇਕ ਦਿਨ ਉਨ੍ਹਾਂ ਨੇ ਇਸ ਪ੍ਰੋਗਰਾਮ ਦਾ ਖਰਚ ਪੁਛਿਆ ਤਾਂ ਪਤਾ ਲੱਗਾ ਕਿ (ਉਸ ਸਮੇਂ ਇਸ ਕੰਮ ਨੂੰ ਸ਼ੁਰੂ ਕਰਨ ਲਈ 25 ਹਜ਼ਾਰ ਡਾਲਰ ਜਾਂ 75 ਹਜ਼ਾਰ ਰੁਪਏ ਤੋਂ ਵੱਧ ਰਕਮ ਚਾਹੀਦੀ ਹੋਵੇਗੀ ਅਤੇ ਇਸ ਤੋਂ ਬਾਅਦ ਹਰ ਹਫ਼ਤੇ 7 ਹਜ਼ਾਰ ਡਾਲਰ ਜਾਂ 21 ਹਜ਼ਾਰ ਰੁਪਏ ਤੋਂ ਵੱਧ ਇਸ ਪ੍ਰੋਗਰਾਮ ਨੂੰ ਜਾਰੀ ਰੱਖਣ ਵਾਸਤੇ ਖਰਚ ਆਵੇਗਾ। ਇਹ ਸੁਣ ਕੇ ਬਿਲੀ ਗ੍ਰਾਹਮ ਜੀ ਨੇ ਆਖਿਆ ਕਿ ਸਾਡੇ ਪਾਸ ਨਾ ਤੇ ਇਤਨੇ ਰੁਪਏ ਹਨ ਤੇ ਨਾ ਹੀ ਇਤਨਾ ਸਮਾਂ ਹੈ। ਇਤਨਾ ਵੱਡਾ ਕੰਮ ਸਾਥੋਂ ਨਹੀਂ ਹੋ ਸਕੇਗਾ। ਇਹ ਸੁਣ ਕੇ ਉਨ੍ਹਾਂ ਦੇ ਮਿਤ੍ਰ ਨਿਰਾਸ਼ ਹੋ ਕੇ ਵਾਪਸ ਚਲੇ ਗਏ। ਜਦ ਬਿਲੀ ਗ੍ਰਾਹਮ ਜੀ ਇਸ ਤੋਂ ਬਾਅਦ ਆਪਣੇ ਕਮਰੇ ਵਿਚ ਗਏ ਤਾਂ ਉਨ੍ਹਾਂ ਨੂੰ ਖਿਆਲ ਆਇਆ ਕਿ ਮੈਂ ਤਾਂ ਭਾਵੇਂ ਨਾਂਹ ਕਰ ਦਿਤੀ ਹੈ ਪਰ ਹੋ ਸਕਦਾ ਹੈ ਕਿ ਸ੍ਰੀ ਵਾਹਿਗੁਰੂ ਜੀ ਮੈਥੋਂ ਇਹ ਕੰਮ ਕਰਵਾਣਾ ਚਾਹੁੰਦੇ ਹੋਣ, ਤਾਈਉਂ ਤੇ ਉਨ੍ਹਾਂ ਨੇ ਮੇਰੇ ਇਤਨੇ ਦੋਸਤਾਂ ਪਾਸੋਂ ਮੈਨੂੰ ਐਨੀ ਵਾਰੀ ਇਹ ਗੱਲ ਕਹਾਈ ਹੈ। ਇਤਨੇ ਚਿਰ ਨੂੰ ਉਹੀ ਦੋ ਦੋਸਤ, ਜਿਨ੍ਹਾਂ ਨੇ ਉਨ੍ਹਾਂ ਨੂੰ ਰੇਡੀਓ ਪ੍ਰੋਗਰਾਮ ਸ਼ੁਰੂ ਕਰਨ ਲਈ ਪਹਿਲਾਂ ਵੀ ਕਿਹਾ ਸੀ, ਉਥੇ ਆਣ ਪਹੁੰਚੇ। ਉਨ੍ਹਾਂ ਨੇ ਬਿਲੀ ਗ੍ਰਾਹਮ ਨੂੰ ਆਪਣੇ ਫੈਸਲੇ ਸਬੰਧੀ ਮੁੜ ਵਿਚਾਰ ਕਰਨ ਲਈ ਆਖਿਆ, ਪਰ ਇਸ ਵਾਰੀ ਬਿਲੀ ਗ੍ਰਾਹਮ ਨੇ ਉਨ੍ਹਾਂ ਨੂੰ ਨਾਂਹ ਨਾ ਕੀਤੀ ਅਤੇ ਇਹ ਆਖਿਆ ਕਿ ਇਸ ਕੰਮ ਦਾ ਆਖਰੀ ਫੈਸਲਾ ਮੇਰੇ ਹੱਥ ਵਿਚ ਨਹੀਂ, ਬਲਕਿ ਸ੍ਰੀ ਵਾਹਿਗੁਰੂ ਜੀ ਦੇ ਹੱਥ ਵਿਚ ਹੈ। ਆਉ, ਅਰਦਾਸ ਕਰੀਏ ਅਤੇ ਸ੍ਰੀ ਵਾਹਿਗੁਰੂ ਜੀ ਦੇ ਹੁਕਮ ਨੂੰ ਉਡੀਕੀਏ।

ਉਪਰੰਤ ਤਿੰਨੇ ਜਣੇ ਗੋਡੇ ਟੇਕ ਕੇ ਪ੍ਰਾਰਥਨਾ ਵਿਚ ਜੁੱਟ ਗਏ। ਇਨ੍ਹਾਂ ਵਿਚੋਂ ਇਕ ਨੇ ਪਿਛੋਂ ਦੱਸਿਆ ਕਿ ਉਸ ਨੇ ਐਸੀ ਦਿਲੀ ਅਰਦਾਸ ਇਸ ਤੋਂ ਪਹਿਲੇ ਕਦੀ ਨਹੀਂ ਕੀਤੀ ਸੀ। ਬਿਲੀ



ਗ੍ਰਾਹਮ ਦਾ ਆਪਣਾ ਵੀ ਇਹੀ ਵਿਸ਼ਵਾਸ਼ ਹੈ ਕਿ ਉਸ ਦਿਨ ਵਰਗੀ ਅਰਦਾਸ ਉਸ ਨੇ ਨਾ ਕਦੇ ਪਹਿਲੇ ਤੇ ਨਾ ਕਦੇ ਉਸ ਦਿਨ ਤੋਂ ਪਿਛੋਂ ਕੀਤੀ ਹੈ। ਇਹ ਅਰਦਾਸ ਕੀ ਸੀ, ਵਾਹਿਗੁਰੂ ਜੀ ਦੀ ਹਸਤੀ ਨੂੰ ਸ਼ਾਖਸਾਤ ਸਾਮ੍ਹਣੇ ਰਖਦਿਆਂ ਹੋਇਆਂ ਉਨ੍ਹਾਂ ਨਾਲ ਅਤਿ ਵਿਸ਼ਵਾਸ਼ ਭਰੀਆਂ ਗੱਲਾਂ ਸਨ। ਬਿਲੀ ਗ੍ਰਾਹਮ ਜੀ ਨੇ ਅਰਦਾਸ ਵਿਚ ਆਖਿਆ - "ਸੱਚੇ ਪਾਤਸ਼ਾਹ! ਮੈਨੂੰ ਪਤਾ ਨਹੀਂ ਕਿ ਇਤਨਾ ਧਨ ਕਿਥੇ ਪਿਆ ਹੈ ਅਤੇ ਉਥੋਂ ਕਿਵੇਂ ਲਵਾਂ, ਪਰ ਤੈਨੂੰ ਪਤਾ ਹੈ ਕਿ ਇਹ ਧਨ ਕਿਥੇ ਹੈ। ਜੇਕਰ ਤੂੰ ਆਪਣੇ ਸੇਵਕ ਤੋਂ ਆਪਣੀ ਸੇਵਾ ਜ਼ਰੂਰ ਕਰਵਾਣਾ ਚਾਹੁੰਦਾ ਹੈਂ ਤਾਂ ਮੈਨੂੰ ਵਿਸ਼ਵਾਸ਼ ਹੈ ਕਿ ਅੱਜ ਅੱਧੀ ਰਾਤ ਤੋਂ ਪਹਿਲੇ ਪਹਿਲੇ 75 ਹਜ਼ਾਰ ਰੁਪਏ ਆਪਣੀ ਸੇਵਾ ਲਈ ਮੇਰੇ ਹਵਾਲੇ ਕਰ ਦੇਵੇਂਗਾ।

ਇਸ ਤੋਂ ਪਹਿਲਾਂ ਕਿਉਂਕਿ ਬਿਲੀ ਗ੍ਰਾਹਮ ਨੂੰ ਕਦੀ ਕਿਸੇ ਪਾਸੇ ਤੋਂ ਆਪਣੇ ਪ੍ਰਚਾਰ ਦੇ ਕੰਮ ਲਈ ਪੰਦਰਾਂ ਸੌ ਰੁਪਏ ਤੋਂ ਵੱਧ ਰਕਮ ਨਹੀਂ ਮਿਲੀ ਸੀ, ਇਸ ਵਾਸਤੇ ਉਸ ਦੇ ਦੋਹਾਂ ਮਿਤ੍ਰਾਂ ਨੂੰ ਯਕੀਨ ਸੀ ਕਿ ਬਿਲੀ ਗ੍ਰਾਹਮ ਨੇ ਆਪਣੇ ਰੱਬ ਜੀ ਤੋਂ ਇਕ ਅਸੰਭਵ ਗੱਲ ਮੰਗੀ ਹੈ। ਉਨ੍ਹਾਂ ਨੂੰ ਇਹ ਅਰਦਾਸ ਸੁਣ ਕੇ ਇਸ ਦੇ ਨਾ ਹੋਣ ਵਿਚ ਇਤਨਾ ਵਿਸ਼ਵਾਸ਼ ਹੋਇਆ ਕਿ ਉਹ ਬਿਲੀ ਗ੍ਰਾਹਮ ਤੋਂ ਰੁਖਸਤ ਲੈ ਕੇ ਹਵਾਈ ਅੱਡੇ ਵੱਲ ਰਵਾਨਾ ਹੋ ਗਏ।

ਉਸ ਰਾਤ ਪ੍ਰਚਾਰ ਸ਼ੁਰੂ ਕਰਨ ਤੋਂ ਪਹਿਲਾਂ ਬਿਲੀ ਗ੍ਰਾਹਮ ਜੀ ਨੇ ਬੜੇ ਭਾਰੀ ਇਕੱਠ ਵਿਚ ਰੇਡੀਓ ਥਾਣੀਂ ਪ੍ਰਚਾਰ ਦੀ ਤਜਵੀਜ਼ ਪੇਸ਼ ਕੀਤੀ ਅਤੇ ਆਖਿਆ ਕਿ ਐਸੇ ਵੱਡੇ ਖਰਚ ਵਾਲਾ ਕੰਮ ਕਰਨਾ ਉਸ ਦੀ ਹਿੰਮਤ ਤੋਂ ਬਾਹਰ ਹੈ ਅਤੇ ਕਈ ਵਾਰੀ ਇਸ ਕੰਮ ਤੋਂ ਇਨਕਾਰ ਕਰ ਚੁੱਕਿਆ ਹਾਂ, ਪਰ ਅੱਜ ਰਾਤ ਉਸ ਨੇ ਇਸ ਕੰਮ ਬਾਬਤ ਆਖਰੀ ਫੈਸਲਾ ਵਾਹਿਗੁਰੂ ਜੀ ਦੇ ਹੱਥ ਵਿਚ ਛੱਡ ਦਿਤਾ ਹੈ। ਉਨ੍ਹਾਂ ਨੇ ਆਪਣੀ ਅਰਦਾਸ ਬਾਰੇ

ਅਤੇ ਕਿਤਨਾ ਰੁਪਿਆ ਚਾਹੀਦਾ ਹੈ, ਬਿਲਕੁਲ ਲੋਕਾਂ ਨੂੰ ਨਹੀਂ ਦੱਸਿਆ, ਸਿਰਫ ਇਤਨਾ ਹੀ ਆਖਿਆ ਕਿ ਅਗਰ ਤੁਸੀਂ ਸਮਝਦੇ ਹੋ ਕਿ ਇਹ ਵਾਹਿਗੁਰੂ ਜੀ ਦੀ ਆਸ਼ਾ ਹੈ ਅਤੇ ਇਸ ਬਾਬਤ ਆਪਣੇ ਅੰਦਰ ਵਾਹਿਗੁਰੂ ਜੀ ਦੀ ਪ੍ਰੇਰਨਾ ਮਹਿਸੂਸ ਕਰਦੇ ਹੋ, ਤਾਂ ਤੁਸੀਂ ਮੈਨੂੰ ਦੱਸ ਸਕਦੇ ਹੋ।

ਪ੍ਰਚਾਰ ਦੀ ਮੀਟਿੰਗ ਦੇ ਖਤਮ ਹੋਣ ਤੇ ਜਦ ਬਿਲੀ ਗ੍ਰਾਹਮ ਆਪਣੇ ਸਾਥੀਆਂ ਨੂੰ ਮਿਲਣ ਵਾਲੇ ਕਮਰੇ ਵਲ ਗਿਆ ਤਾਂ ਉਹਦਾ ਇਕ ਸਤਿਸੰਗੀ ਦਰਵਾਜ਼ੇ ਵਿਚ ਖੜ੍ਹਾ ਉਸ ਨੂੰ ਉਡੀਕ ਰਿਹਾ ਸੀ ਅਤੇ ਉਸ ਦੇ ਪਿਛੇ ਕਤਾਰ ਬਣਾਈ ਲੋਕ ਖੜ੍ਹੇ ਸੀ। ਉਪਰੰਤ ਲੋਕੀਂ ਅੰਦਰ ਆਉਂਦੇ ਗਏ ਤੇ ਨਕਦ ਰੁਪਿਆ, ਚੈਕ ਤੇ ਮਾਮੂਲੀ ਅਖਬਾਰ ਦੇ ਕਾਗਜ਼ਾਂ ਉਤੇ ਰੁਪਏ ਦੇਣ ਦੇ ਇਕਰਾਰ ਬਿਲੀ ਗ੍ਰਾਹਮ ਦੇ ਸਾਮ੍ਹਣੇ ਰਖਦੇ ਗਏ।

ਇਕ ਲੱਕੜੀ ਦੇ ਵਪਾਰੀ ਨੇ ਸੱਤ ਹਜ਼ਾਰ ਪੰਜ ਸੌ ਰੁਪਏ ਦੇਣ ਦਾ ਇਕ ਛੋਟੇ ਜਿਹੇ ਕਾਗਜ਼ ਤੇ ਇਕਰਾਰ ਲਿਖ ਕੇ ਦਿਤਾ। ਇਕ ਸਕੂਲ ਮਾਸਟਰ ਅਤੇ ਉਹਦੀ ਸੁਪਤਨੀ ਨੇ ਇਕ ਹਜ਼ਾਰ ਰੁਪਏ ਦਾ ਇਕਰਾਰ ਲਿਖਦਿਆਂ ਕਾਗਜ਼ ਤੇ ਇਹ ਵੀ ਲਿਖਿਆ ਕਿ ਸਾਡੇ ਬੈਂਕ ਦੇ ਅਕਾਊਂਟ ਵਿਚ ਇਸ ਤੋਂ ਵੱਧ ਹੋਰ ਰੁਪਏ ਨਹੀਂ ਹਨ, ਅਗਰ ਹੁੰਦੇ ਤਾਂ ਇਸ ਨੇਕ ਕੰਮ ਵਿਚ ਉਹ ਵੀ ਦੇਣੋਂ ਦਰੇਗ ਨਾ ਕਰਦੇ।

ਇਕ ਸਕੂਲ ਦੇ ਵਿਦਿਆਰਥੀ ਨੇ ਆਪਣੀ ਸਾਰੀ ਜੇਬ ਖਾਲੀ ਕਰਦਿਆਂ ਹੋਇਆਂ ਹੱਥ ਜੋੜ ਕੇ ਆਖਿਆ ਕਿ ਮੇਰੀ ਇਸ ਤੁਛ ਰਕਮ ਨੂੰ ਹੀ ਪ੍ਰਵਾਨ ਕਰ ਲਵੋ।

ਜਦ ਸਾਰੇ ਇਕੱਠੇ ਕੀਤੇ ਹੋਏ ਰੁਪਏ ਦਾ ਜੋੜ ਕੀਤਾ ਗਿਆ ਤਾਂ ਇਹ ਰਕਮ 70 ਹਜ਼ਾਰ 5 ਸੌ ਰੁਪਏ ਬਣੀ। ਹਵਾਈ ਅੱਡੇ ਨੂੰ ਰਵਾਨਾ ਹੋ ਗਏ ਉਹੋ ਦੋਵੇਂ ਬਿਲੀ ਗ੍ਰਾਹਮ ਜੀ ਦੇ ਮਿਤ੍ਰ ਵੀ



ਪਿਛੇ ਹੀ ਖੜ੍ਹੇ ਸਨ। ਕਿਉਂਕਿ ਹਵਾਈ ਜਹਾਜ਼ ਤੇ ਚੜ੍ਹਨ ਲੱਗਿਆਂ ਉਨ੍ਹਾਂ ਨੂੰ ਬਿਲੀ ਗ੍ਰਾਹਮ ਜੀ ਦੀ ਅਰਦਾਸ ਨੇ ਮੁੜ ਕੇ ਵਾਪਸ ਆਉਣ ਲਈ ਮਜਬੂਰ ਕਰ ਦਿਤਾ ਸੀ ਅਤੇ ਉਨ੍ਹਾਂ ਨੇ ਇਕ ਦਿਨ ਹੋਰ ਠਹਿਰ ਕੇ ਇਸ ਅਰਦਾਸ ਦੇ ਨਤੀਜੇ ਨੂੰ ਵੇਖਣ ਦਾ ਫੈਸਲਾ ਕਰ ਲਿਆ ਸੀ।

ਇਹ ਦੋਵੇਂ ਮਿਤ੍ਰ ਝੱਟ ਅੱਗੇ ਵਧੇ ਅਤੇ ਬਿਲੀ ਗ੍ਰਾਹਮ ਨੂੰ ਆਖਣ ਲੱਗੇ, ਇਹ ਤੁਹਾਡੀ ਅਰਦਾਸ ਦੀ ਸਫਲਤਾ ਹੈ - ਤੁਹਾਡੀ ਅਰਦਾਸ ਸੁਣੀ ਗਈ ਹੈ। ਬਿਲੀ ਗ੍ਰਾਹਮ ਜੀ ਨੇ ਅੱਗੋਂ ਆਖਿਆ ਨਹੀਂ, ਮੇਰੀ ਅਰਦਾਸ ਪ੍ਰਵਾਨ ਨਹੀਂ ਹੋਈ, ਅਸੀਂ ਤਾਂ 75 ਹਜ਼ਾਰ ਰੁਪਏ ਮੰਗਿਆ ਸੀ। ਜਾਂ ਤਾਂ 75 ਹਜ਼ਾਰ ਰੁਪਏ ਦੇਵੇਗਾ, ਜਾਂ ਅਸੀਂ ਇਹ ਵੀ ਨਹੀਂ ਲਵਾਂਗੇ। ਇਨ੍ਹਾਂ ਦੋਹਾਂ ਮਿਤ੍ਰਾਂ ਨੇ ਆਖਿਆ ਕਿ ਤੁਸੀਂ ਫਿਕਰ ਨਾ ਕਰੋ, ਬਾਕੀ ਦਾ ਸਾਢੇ ਚਾਰ ਹਜ਼ਾਰ ਰੁਪਏ ਦਾ ਪ੍ਰਬੰਧ ਅਸੀਂ ਕਰ ਦੇਵਾਂਗੇ। ਅੱਗੋਂ ਬਿਲੀ ਗ੍ਰਾਹਮ ਜੀ ਨੇ ਦ੍ਰਿੜ੍ਹਤਾ ਨਾਲ ਜਵਾਬ ਦਿਤਾ ਕਿ ਅਸੀਂ 75 ਹਜ਼ਾਰ ਰੁਪਏ ਵਾਸਤੇ ਅਰਦਾਸ ਕਰ ਚੁੱਕੇ ਹਾਂ, ਇਸ ਤੋਂ ਘੱਟ ਵਾਸਤੇ ਨਹੀਂ।

ਜਦ ਇਹ ਤਿੰਨੇ ਮਿਤ੍ਰ ਆਪਣੇ ਹੋਟਲ ਦੇ ਕਮਰੇ ਵਿਚ ਪਹੁੰਚੇ ਤਾਂ ਰਾਤ ਦੇ ਬਾਰਾਂ ਵਜਣ ਵਿਚ ਕੁਝ ਹੀ ਮਿੰਟ ਰਹਿੰਦੇ ਸਨ। ਬਿਲੀ ਗ੍ਰਾਹਮ ਵਾਸਤੇ ਤਿੰਨ ਚਿੱਠੀਆਂ ਮੇਜ਼ 'ਤੇ ਪਈਆਂ ਸਨ ਇਕ ਚਿੱਠੀ ਲਿਖਣ ਵਾਲੇ ਨੇ ਲਿਖਿਆ ਹੋਇਆ ਸੀ ਕਿ ਮੈਂ ਤਿੰਨ ਹਜ਼ਾਰ ਰੁਪਏ ਦਾ ਚੈਕ ਭੇਜ ਰਿਹਾ ਹਾਂ ਅਤੇ ਨਿਸਚਾ ਹੈ ਕਿ ਰੇਡੀਓ ਥਾਣੀਂ ਪ੍ਰਚਾਰ ਕਰਨ ਦਾ ਤੁਹਾਡਾ ਪ੍ਰੋਗਰਾਮ ਜ਼ਰੂਰ ਸਫਲ ਹੋਵੇਗਾ। ਬਾਕੀ ਦੋਹਾਂ ਚਿੱਠੀਆਂ ਦੇ ਅੰਦਰ ਹਰ ਇਕ ਵਿਚ ਸਾਢੇ ਸੱਤ ਸੌ ਰੁਪਏ ਦਾ ਚੈਕ ਸੀ।

ਹੁਣ ਸਾਡੀ ਅਰਦਾਸ ਸ੍ਰੀ ਵਾਹਿਗੁਰੂ ਜੀ ਦੇ ਦਰਬਾਰ ਵਿਚ ਪ੍ਰਵਾਨ ਹੋਈ ਹੈ, ਬਿਲੀ ਗ੍ਰਾਹਮ ਨੇ ਕਿਹਾ। ਉਸ ਤੋਂ ਬਾਅਦ ਉਸ

ਕਮਰੇ ਵਿਚ ਫਿਰ ਸਾਰੇ ਗੋਡਿਆਂ ਦੇ ਭਾਰ ਝੁਕ ਗਏ ਅਤੇ ਡਾਢੀਆਂ ਸ਼ੁਕਰ ਭਰੀਆਂ ਦਿਲੀ ਅਰਦਾਸਾਂ ਕੀਤੀਆਂ।

ਅੱਜ ਤੱਕ ਬਿਲੀ ਗ੍ਰਾਹਮ ਜੀ ਦਾ ਇਹ ਰੇਡੀਓ ਪ੍ਰੋਗਰਾਮ ਪਹਿਲੇ ਲਿਖੇ ਅਨੁਸਾਰ ਡਾਢੀ ਸਫਲਤਾ ਨਾਲ ਚਲ ਰਿਹਾ ਹੈ। ਇਸ ਦਾ ਹਜ਼ਾਰਾਂ ਰੁਪਏ ਦਾ ਹਫ਼ਤਾਵਾਰ ਖਰਚ ਲੋਕਾਂ ਦੇ ਖੁਸ਼ੀ ਤੇ ਧੰਨਵਾਦ ਨਾਲ ਭੇਜੇ ਚੰਦਿਆਂ ਨਾਲ ਚਲ ਰਿਹਾ ਹੈ।

ਵਿਸ਼ਵਾਸ਼ ਭਰੇ ਹਿਰਦਿਆਂ ਦੀਆਂ ਸੱਚੀਆਂ ਤੇ ਸ਼ੁਭ ਅਰਦਾਸਾਂ ਵਾਹਿਗੁਰੂ ਜੀ ਸਦਾ ਪੂਰੀਆਂ ਕਰਦੇ ਹਨ ਅਤੇ ਅੱਗੇ ਨੂੰ ਕਰਦੇ ਰਹਿਣਗੇ।

(ਸੁਰਜੀਤ)





# ਪ੍ਰਾਰਥਨਾ

(ਸ੍ਰੀ ਮਤੀ ਮੇਰੀ ਏਡੀ ਬੇਕਰ ਜੀ ਦੇ ਵਿਚਾਰਾਂ ਦੇ ਆਧਾਰ ਤੇ)

ਵਾਹਿਗੁਰੂ ਨੂੰ ਸਾਡੀਆਂ ਲੋੜਾਂ ਦਾ, ਸਾਥੋਂ ਪਹਿਲਾਂ ਪਤਾ ਹੁੰਦਾ ਹੈ। ਉਹ ਅੰਤਰਯਾਮੀ ਹੈ ਅਤੇ ਸਾਡੀਆਂ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਹੈ। ਸਾਡੀਆਂ ਕਈ ਲੋੜਾਂ ਜਾਂ ਖਾਹਿਸ਼ਾਂ ਸਾਡੇ ਲਈ ਹਾਨੀਕਾਰਕ ਹੁੰਦੀਆਂ ਹਨ, ਇਸ ਲਈ ਵਾਹਿਗੁਰੂ ਜੀ ਉਨ੍ਹਾਂ ਨੂੰ ਪੂਰੀਆਂ ਨਹੀਂ ਕਰਦੇ। ਸਾਡੀਆਂ ਸਭ ਸ਼ੁਭ ਭਾਵਨੀਆਂ ਅਰਦਾਸ ਦੇ ਜ਼ਰੀਏ ਪੂਰੀਆਂ ਹੋ ਜਾਂਦੀਆਂ ਹਨ।

ਪ੍ਰਾਰਥਨਾ ਦੀ ਸਫਲਤਾ ਲਈ ਇਸ ਨਿਸਚੇ ਦਾ ਹੋਣਾ ਜ਼ਰੂਰੀ ਹੈ ਕਿ ਵਾਹਿਗੁਰੂ ਜੀ ਸਭ ਕੁਝ ਕਰ ਸਕਦੇ ਹਨ, ਉਹ ਸਰਬਸ਼ਕਤੀਮਾਨ ਹਨ। ਐਸਾ ਕੋਈ ਕੰਮ ਨਹੀਂ ਜੋ ਵਾਹਿਗੁਰੂ ਜੀ ਨਾ ਕਰ ਸਕਦੇ ਹੋਣ।

ਸਾਡੇ ਦਿਲ ਅੰਦਰ ਲੁਕੀਆਂ ਖਾਹਿਸ਼ਾਂ ਵਾਹਿਗੁਰੂ ਜੀ ਤੋਂ ਲੁਕੀਆਂ ਨਹੀਂ ਹੁੰਦੀਆਂ। ਸਾਡੀ ਹਰ ਲੁਕੀ ਖਾਹਿਸ਼ ਹੀ ਪ੍ਰਾਰਥਨਾ ਹੈ ਪਰ ਮਨਜ਼ੂਰ ਤਦ ਹੁੰਦੀ ਹੈ ਜਦ ਕਿ ਉਹ ਸ਼ੁਭ ਹੋਵੇ ਅਤੇ ਸਾਡੇ ਭਲੇ ਲਈ ਹੋਵੇ। ਸਾਡੀਆਂ ਕਈ ਖਾਹਿਸ਼ਾਂ ਪਹਿਲੇ ਪਵਿੱਤਰ ਤੇ ਲਾਭਦਾਇਕ ਬਣਾਈਆਂ ਜਾਂਦੀਆਂ ਹਨ, ਫੇਰ ਸਾਡੇ ਮੂੰਹ ਤੋਂ ਕਹਾਈਆਂ ਜਾਂਦੀਆਂ ਹਨ ਅਤੇ ਫੇਰ ਮਨਜ਼ੂਰ ਕੀਤੀਆਂ ਜਾਂਦੀਆਂ ਹਨ।

ਵਾਹਿਗੁਰੂ ਆਪਣੀ ਸਿਫਤ ਸੁਣ ਕੇ, ਜੋ ਕੁਝ ਉਸ ਨੇ

ਕਰਨਾ ਹੈ, ਉਸ ਤੋਂ ਵੱਧ ਨਹੀਂ ਕਰਦਾ। ਉਹ ਤਾਂ ਜੇ ਕਰਨਯੋਗ ਹੈ ਅੱਗੇ ਹੀ ਕਰ ਰਿਹਾ ਹੈ। ਵਾਹਿਗੁਰੂ ਜੀ ਕੁਝ ਕਰਦਾ ਹੈ ਉਸ ਵਿਚ ਸਾਡੀ ਅਤਿਅੰਤ ਭਲਾਈ ਦਾ ਖਿਆਲ ਰੱਖ ਕੇ ਕਰਦਾ ਹੈ। ਉਸ ਵਰਗਾ ਸਾਡਾ ਸੁਭ ਚਿੰਤਕ ਹੋਰ ਕੋਈ ਨਹੀਂ।

ਪ੍ਰਾਰਥਨਾ ਰਚਨਾ ਦੇ ਨਿਯਮਾਂ ਨੂੰ ਨਹੀਂ ਬਦਲ ਸਕਦੀ। ਸਗੋਂ ਸਾਨੂੰ ਉਚਾ ਚੁਕਦੀ ਅਤੇ ਰਚਨਾ ਦੇ ਨਿਯਮਾਂ ਨਾਲ ਇਕ ਸੁਰ ਕਰਦੀ ਹੈ।

ਵਾਹਿਗੁਰੂ ਤਾਂ ਪ੍ਰੇਮ ਹੀ ਪ੍ਰੇਮ ਹੈ। ਕੀ ਅਸੀਂ ਉਸ ਨੂੰ ਇਸ ਤੋਂ ਵੱਧ ਹੋਰ ਕੁਝ ਬਣਾ ਸਕਦੇ ਹਾਂ? ਵਾਹਿਗੁਰੂ ਅੰਤਰਯਾਮੀ ਹੈ। ਕੀ ਅਸੀਂ ਉਸ ਨੂੰ ਕੋਈ ਐਸੀ ਗੱਲ ਦੱਸ ਸਕਦੇ ਹਾਂ ਜਿਸ ਦਾ ਉਸ ਨੂੰ ਅੱਗੇ ਪਤਾ ਨਹੀਂ? ਕੀ ਅਸੀਂ ਪੂਰਨਤਾ ਨੂੰ ਬਦਲ ਸਕਦੇ ਹਾਂ? ਕੀ ਅਸੀਂ ਉਸ ਦਾਤੇ ਨੂੰ ਹੋਰ ਦੇਣ ਵਾਸਤੇ ਆਖ ਸਕਦੇ ਹਾਂ ਜਿਹੜਾ ਸਾਡੀਆਂ ਆਸਾਂ ਉਮੀਦਾਂ ਤੋਂ ਕਿਤੇ ਵੱਧ ਅੱਗੇ ਹੀ ਦੇ ਰਿਹਾ ਹੈ?

ਸਾਡੀ ਹਰ ਦਿਲੀ ਅਰਦਾਸ ਸਾਨੂੰ ਜਗਤ ਦੇ ਸਿਰਜਨਹਾਰ ਤੇ ਸ਼ੁਭਚਿੰਤਕ ਦੇ ਨਜ਼ਦੀਕ ਲੈ ਜਾਂਦੀ ਹੈ। ਵਾਹਿਗੁਰੂ ਵਿਚ ਤਬਦੀਲੀ ਨਹੀਂ ਆ ਸਕਦੀ। ਉਹ ਕੱਲ, ਅੱਜ ਅਤੇ ਹਮੇਸ਼ਾਂ ਲਈ ਇਕੋ ਜਿਹਾ ਹੈ। ਵਾਹਿਗੁਰੂ ਸਦਾ ਅਭੁੱਲ ਹੈ ਅਤੇ ਅਭੁੱਲ ਕਦੀ ਭੁੱਲ ਨਹੀਂ ਸਕਦਾ। ਵਾਹਿਗੁਰੂ ਨੂੰ ਸਾਡੇ ਇਸ ਮਸ਼ਵਰੇ ਦੀ ਲੋੜ ਨਹੀਂ ਕਿ ਇੰਜ ਕਰ ਜਾਂ ਇੰਜ ਨਾ ਕਰ। ਸਾਡੇ ਵਿਚ ਇਤਨੀ ਸੂਝ ਬੂਝ ਹੀ ਨਹੀਂ ਕਿ ਅਸੀਂ ਵਾਹਿਗੁਰੂ ਜੀ ਨੂੰ ਮਸ਼ਵਰਾ ਦੇ ਸਕੀਏ।

ਸਕੂਲ ਵਿਚ ਕਾਲੇ ਬੋਰਡ ਸਾਮ੍ਹਣੇ ਖਲੋ ਕੇ, ਹਿਸਾਬ ਦੇ ਇਲਮ ਅੱਗੇ ਪ੍ਰਾਰਥਨਾ ਕਰਨ ਦੀ ਲੋੜ ਨਹੀਂ ਕਿ ਉਹ ਆ ਕੇ ਸਾਡੇ ਸਵਾਲ ਦਾ ਹੱਲ ਦੱਸੇ। ਹਿਸਾਬ ਦੇ ਇਲਮ ਦੇ ਨਿਯਮ ਹਨ। ਉਨ੍ਹਾਂ ਨੂੰ ਸਮਝ ਕੇ ਉਨ੍ਹਾਂ ਦੀ ਸਹੀ ਵਰਤੋਂ ਨਾਲ ਸਭ ਸਵਾਲ



ਹੱਲ ਹੋ ਸਕਦੇ ਹਨ। ਏਸੇ ਤਰ੍ਹਾਂ ਵਾਹਿਗੁਰੂ ਦੇ ਬਣਾਏ ਨਿਯਮਾਂ ਨੂੰ ਸਮਝ ਕੇ ਵਰਤਿਆਂ ਸਾਡੀਆਂ ਸ਼ੁਭ ਅਰਦਾਸਾਂ ਪੂਰੀਆਂ ਹੋ ਸਕਦੀਆਂ ਹਨ।

ਵਾਹਿਗੁਰੂ ਦਾ ਸਭ ਤੋਂ ਵੱਡਾ ਨਿਯਮ ਇਹ ਹੈ ਕਿ ਉਸ ਨੇ ਇਨਸਾਨ ਨੂੰ ਆਪਣੇ ਵਰਗਾ, ਆਪਣਾ ਸਰੂਪ ਬਣਾਇਆ ਹੈ। ਇਨਸਾਨ ਵਿਚ ਵਾਹਿਗੁਰੂ ਨੇ ਆਪਣੀ ਜੋਤ ਰੱਖੀ ਹੈ। ਇਨਸਾਨ ਵਾਹਿਗੁਰੂ ਜੀ ਤੋਂ ਉਤਪੰਨ ਹੋਣ ਕਰਕੇ ਉਸ ਦਾ ਪੁੱਤਰ ਹੈ, ਉਸ ਦਾ ਰੂਪ ਹੈ।

ਆਪਣਾ ਤੇ ਵਾਹਿਗੁਰੂ ਦਾ ਇਹ ਰਿਸ਼ਤਾ ਸਮਝ ਕੇ ਅਤੇ ਇਸ ਰਿਸ਼ਤੇ ਦੀ ਬੁਨਿਆਦ ਉਤੇ ਆਪਣੇ ਨਿਸਚੇ ਢਾਲ ਕੇ, ਇਨਸਾਨ ਆਪਣੇ ਪਿਤਾ ਵਾਹਿਗੁਰੂ ਨੂੰ ਅਤੇ ਉਸ ਦੀਆਂ ਸਿਫਤਾਂ ਤੇ ਸ਼ਕਤੀਆਂ ਨੂੰ ਸਦਾ ਪ੍ਰਕਾਸ਼ ਸਕਦਾ ਹੈ। ਇਸ ਰਿਸ਼ਤੇ ਨੂੰ ਯਕੀਨ ਵਿਚ ਲਿਆ ਕੇ ਇਨਸਾਨ ਆਪਣੇ ਸਭ ਵਿਗੜੇ ਕੰਮ ਸਵਾਰ ਸਕਦਾ ਹੈ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*

*ਅੰਕ - 44*



# ਅਰਦਾਸ ਸ਼ਕਤੀ

## ਸਰਦਾਰ ਹੀਰਾ ਸਿੰਘ ਜੀ

ਅੱਜ ਇਹ ਲੇਖ ਨਾ ਲਿਖਿਆ ਗਿਆ ਹੁੰਦਾ, ਜੇਕਰ ਸ. ਹੀਰਾ ਸਿੰਘ ਜੀ ਮੇਰੇ ਅਤਿ ਨੇੜਿਉਂ ਰਿਸ਼ਤੇਦਾਰ ਨਾ ਹੁੰਦੇ ਅਤੇ ਉਨ੍ਹਾਂ ਦਾ ਜੀਵਨ ਮੇਰੀਆਂ ਅੱਖਾਂ ਸਾਮ੍ਹਣੇ ਨਾ ਗੁਜ਼ਰਿਆ ਹੁੰਦਾ। ਇਹ ਇਕ ਐਸਾ ਜੀਵਨ ਸੀ, ਜਿਸ ਵਿਚ ਕੁਦਰਤ ਨੇ ਨੀਵੀਆਂ ਤੇ ਉਚੀਆਂ ਇਨਸਾਨੀ ਰੁਚੀਆਂ ਦੇ ਸਵੈ-ਵਿਰੋਧੀ ਪੱਖਾਂ ਨੂੰ ਇਸ ਤਰੀਕੇ ਨਾਲ ਗੁੰਦਿਆਂ ਸੀ ਕਿ ਵੇਖਣ ਵਾਲੇ ਹੈਰਾਨ ਤੇ ਪਰੇਸ਼ਾਨ ਰਹਿ ਜਾਂਦੇ ਸੀ।

ਨਾਨਕੇ ਤੇ ਦਾਦਕੇ ਦੋਹਾਂ ਅਮੀਰ ਖਾਨਦਾਨਾਂ ਵਿਚ ਇਹ ਲੜਕਾ ਸੀ ਜਿਸ ਨੂੰ ਜੰਮਦਿਆਂ ਹੀ ਲੱਖਾਂ ਰੁਪਏ ਦੀ ਜਾਇਦਾਦ ਵਿਰਸੇ ਵਿਚ ਮਿਲ ਗਈ। ਬਾਹਰ ਹੀ ਅਮੀਰੀ ਦੇ ਨਾਲ ਨਾਲ ਕੁਦਰਤ ਨੇ ਸ. ਹੀਰਾ ਸਿੰਘ ਦੇ ਅੰਦਰ ਵੀ ਬੜੀ ਖੁਲ੍ਹ-ਦਿਲੀ ਬਖਸ਼ੀ ਹੋਈ ਸੀ। ਇਸ ਦਾ ਗੋਰਾ ਰੰਗ, ਮੋਟੀਆਂ ਅੱਖਾਂ, ਲੰਬੀਆਂ ਮੁੱਛਾਂ, ਖੁਲ੍ਹਾ ਦਾੜ੍ਹਾ, ਸਿਰ ਤੇ ਦੋਹਰਾ ਰਿਆਸਤੀ ਸਾਫਾ, ਸਾਢੇ ਛੇ ਫੁੱਟ ਉਚਾ ਕੱਦ ਅਤੇ ਭਰਵਾਂ ਤੇ ਹਸਮੁਖ ਚਿਹਰਾ, ਵੇਖਣ ਲਈ ਕਈ ਕਈ ਤੁਰਦੇ ਤੁਰਦੇ ਖਲੋ ਜਾਂਦੇ ਹੁੰਦੇ ਸੀ ਅਤੇ ਕਈ ਮੁੜ ਕੇ ਵੇਖਦੇ ਸੀ। ਸਰੂ ਜੇਡੇ ਸਰੀਰ ਦੇ ਅੰਦਰ ਦਿਲ ਵੀ ਸ਼ਾਹੀ ਮਿਲਿਆ ਸੀ ਅਤੇ ਸਭ ਆਦਤਾਂ ਰਜੇ ਹੋਏ ਸਰਦਾਰਾਂ ਵਾਲੀਆਂ ਸਨ।



ਪਰ ਆਮ ਲੋਕ ਅਤੇ ਕਈ ਘਰ ਦੇ ਵੀ ਸ. ਹੀਰਾ ਸਿੰਘ ਨੂੰ ਚੰਗਾ ਨਹੀਂ ਸੀ ਸਮਝਦੇ, ਕਿਉਂਕਿ ਉਸ ਨੇ ਆਪਣੀ ਉਮਰ ਵਿਚ ਕੋਈ ਐਸਾ ਕੰਮ ਨਹੀਂ ਸੀ ਕੀਤਾ ਜਿਹੜਾ ਕਿ ਚੰਗਾ ਸਮਝਿਆ ਜਾਵੇ, ਜਾਂ ਚੰਗਾ ਆਖਿਆ ਜਾਵੇ। ਸ਼ਰਾਬ, ਜੂਏ ਤੇ ਐਸ਼-ਇਸ਼ਰਤ ਨੇ ਲੱਖਾਂ ਦੀ ਜਾਇਦਾਦ ਕੁਝ ਵਰ੍ਹਿਆਂ ਵਿਚ ਹੀ ਭਸਮ ਕਰ ਦਿਤੀ ਅਤੇ ਪੁਸ਼ਤਾਂ ਤੋਂ ਮਿਲੀ ਸਰਦਾਰੀ ਵਾਲੇ ਘਰ ਵਿਚ, ਮਾਇਆ ਵਲੋਂ ਕਾਫੀ ਤੰਗੀ ਦੇ ਦਿਨ ਗੁਜ਼ਰਨ ਲੱਗੇ।

ਪਰ ਇਸ ਦਾ ਅਸਰ ਸਰਦਾਰ ਹੀਰਾ ਸਿੰਘ ਦੇ ਦਿਲ ਉਤੇ ਬਿਲਕੁਲ ਨਾ ਹੋਇਆ ਅਤੇ ਉਹ ਸਦਾ ਹੱਸਦੇ-ਹਸਾਂਦੇ ਤੇ ਚੜ੍ਹਦੀਆਂ ਕਲਾਂ ਵਿਚ ਹੀ ਰਹਿੰਦੇ ਸੀ। ਇਨ੍ਹਾਂ ਦਿਨਾਂ ਦੀ ਹੀ ਗੱਲ ਹੈ ਕਿ ਆਪ ਮੇਰੇ ਪਾਸ ਕੁਝ ਸਮੇਂ ਲਈ ਕਲਕੱਤੇ ਆਏ। ਇਕ ਦਿਨ ਜਦ ਮੈਂ ਸ਼ਾਮ ਨੂੰ ਆਪਣੇ ਦਫਤਰ ਤੋਂ ਘਰ ਵਾਪਸ ਆਇਆ ਤਾਂ ਅੱਗੇ ਸਰਦਾਰ ਜੀ ਨੇ ਟੈਲੀਫੋਨ ਡਾਇਰੈਕਟਰੀ ਖੋਲ੍ਹੀ ਹੋਈ ਸੀ ਅਤੇ ਦਬਾ-ਦਬ ਟੈਲੀਫ਼ੋਨ ਕਰੀ ਜਾ ਰਹੇ ਸੀ। ਨੌਕਰ ਤੋਂ ਪਤਾ ਲੱਗਾ ਕਿ ਸਰਦਾਰ ਸਾਹਿਬ ਤਾਂ ਕਈ ਘੰਟਿਆਂ ਤੋਂ ਟੈਲੀਫ਼ੋਨ ਕਰ ਰਹੇ ਹਨ। ਮੈਂ ਸਰਦਾਰ ਜੀ ਦੇ ਮੋਢੇ ਤੇ ਹੱਥ ਰੱਖ ਕੇ ਪੁਛਿਆ ਇਹ ਟੈਲੀਫੋਨ ਕਿਸ ਨੂੰ ਹੋ ਰਹੇ ਹਨ?

ਸਰਦਾਰ ਸਾਹਿਬ ਨੇ ਮੁਸਕਰਾਂਦਿਆਂ ਹੋਇਆਂ ਮੇਰੇ ਅੱਗੇ ਇਕ ਕਾਗਜ਼ ਉਤੇ ਪੈਨਸਿਲ ਨਾਲ ਲਿਖੇ ਤੀਹ ਚਾਲੀ ਟੈਲੀਫ਼ੋਨ ਨੰਬਰ ਰੱਖ ਦਿਤੇ ਅਤੇ ਆਖਣ ਲੱਗੇ ਕਿ ਏਥੇ ਤਾਂ ਥੋੜ੍ਹੇ ਦਿਨ ਹੀ ਠਹਿਰਨਾ ਸੀ, ਸਭ ਨੂੰ ਮਿਲਣ ਦੀ ਫੁਰਸਤ ਨਹੀਂ ਸੀ ਮਿਲਣੀ, ਸੋਚਿਆ ਕਿ ਟੈਲੀਫ਼ੋਨ ਰਾਹੀਂ ਹੀ ਮੁਲਾਕਾਤ ਕਰ ਲਈਏ।

"ਪਰ ਇਹ ਮੁਲਾਕਾਤਾਂ ਹੋ ਕਿਸ ਨਾਲ ਰਹੀਆਂ ਹਨ?" ਮੈਂ ਅੱਗੋਂ ਪੁਛਿਆ।

ਹੱਸ ਕੇ ਆਖਣ ਲੱਗੇ 'ਖੁਸ਼ਨਸੀਬ ਰੂਹਾਂ ਦੀਆਂ ਮੁਲਾਕਾਤਾਂ ਖੁਸ਼ਨਸੀਬ ਰੂਹਾਂ ਨਾਲ ਹੀ ਹੋ ਸਕਦੀਆਂ ਹਨ।' ਕਲਕੱਤੇ ਦੀਆਂ

ਤਵਾਇਫਾਂ (Dancing Girls) ਐਵੇਂ ਪਈਆਂ ਸ਼ਿਕਾਇਤਾਂ ਕਰਦੀਆਂ ਰਹਿੰਦੀਆਂ ਕਿ ਇਕ ਪੰਜਾਬ ਦਾ ਰਈਸ ਕਲਕੱਤੇ ਆਇਆ ਅਤੇ ਉਨ੍ਹਾਂ ਨਾਲ ਸਾਹਿਬ ਸਲਾਮ ਕੀਤੇ ਬਗੈਰ ਹੀ ਚਲਾ ਗਿਆ।

ਸਰਦਾਰ ਹੀਰਾ ਸਿੰਘ ਦੇ ਜੀਵਨ ਦਾ ਇਕ ਦੂਸਰਾ ਪਾਸਾ ਵੀ ਸੀ, ਜਿਸ ਨੂੰ ਦਰਸਾਣ ਲਈ ਹੀ ਇਹ ਲੇਖ ਲਿਖਿਆ ਗਿਆ ਹੈ ਅਤੇ ਉਹ ਦੂਸਰਾ ਪਾਸਾ ਇਹ ਸੀ ਸਰਦਾਰ ਜੀ ਬੜੇ ਦ੍ਰਿੜ ਇਰਾਦੇ ਵਾਲੇ ਨੀਅਤ ਦੇ ਸਾਫ ਅਤੇ ਵਾਹਿਗੁਰੂ ਜੀ ਉਤੇ ਅਥਾਹ ਭਰੋਸਾ ਰੱਖਣ ਵਾਲੇ ਸਨ।

ਇਕ ਵਾਰੀ ਮੇਰੇ ਨਾਲ ਉਹ ਸ੍ਰੀ ਅੰਮ੍ਰਿਤਸਰ ਗਏ। ਅਕਾਲ ਤਖਤ ਵਲ ਮੂੰਹ ਕਰਕੇ ਤੇ ਹੱਥ ਜੋੜ ਕੇ ਉਨ੍ਹਾਂ ਨੇ ਇਹ ਅਰਦਾਸ ਕੀਤੀ 'ਹੇ ਗੁਰੂ ਰਾਮਦਾਸ ਸੋਢੀ ਪਾਤਸ਼ਾਹ! ਤੇਰੇ ਕੋਲੋਂ ਦੋ ਚੀਜ਼ਾਂ ਮੰਗਣ ਅਤੇ ਲੈਣ ਆਇਆ ਹਾਂ। ਤੈਨੂੰ ਪਤਾ ਹੈ ਕਿ ਮੈਂ ਤੇਰੇ ਕੋਲੋਂ ਅੱਗੇ ਕਦੀ ਕੁਝ ਨਹੀਂ ਮੰਗਿਆ। ਇਹ ਦੋਵੇਂ ਦਾਤਾਂ ਤੇਰੇ ਕੋਲੋਂ ਅੱਜ ਜ਼ਰੂਰ ਲੈ ਕੇ ਜਾਣੀਆਂ ਹਨ। ਪਹਿਲੀ ਗੱਲ ਹੈ ਕਿ ਭਾਵੇਂ ਤੂੰ ਮੈਨੂੰ ਲੱਖਾਂ ਰੁਪਏ ਦਿਲ ਖੁਸ਼ ਕਰਨ ਵਾਸਤੇ ਅੱਗੇ ਦਿਤੇ ਹਨ, ਪਰ ਇਨ੍ਹਾਂ ਨੂੰ ਖਰਚ ਕੇ ਮੇਰਾ ਦਿਲ ਅਜੇ ਨਹੀਂ ਰੱਜਿਆ। ਮੈਨੂੰ ਹੋਰ ਕਰੋੜਾਂ ਰੁਪਏ ਚਾਹੀਦੇ ਹਨ ਤਾਂ ਕਿ ਮੈਂ ਆਪਣੇ ਦਿਲ ਨੂੰ ਮਾਇਆ ਦੇ ਸੁਖਾਂ ਤੇ ਭੋਗਾਂ ਨਾਲ ਰਜਾ ਦੇਵਾਂ, ਐਸੀ ਐਸ਼ ਇਸ਼ਰਤ ਕਰਾਂ ਕਿ ਦਿਲ ਨੂੰ ਸ਼ਾਂਤੀ ਤੇ ਤ੍ਰਿਪਤੀ ਆ ਜਾਵੇ।

ਮੈਂ ਸਰਦਾਰ ਹੀਰਾ ਸਿੰਘ ਜੀ ਦੀ ਇਹ ਅਰਦਾਸ ਹੈਰਾਨ ਪਰੇਸ਼ਾਨ ਹੋ ਕੇ, ਨਾਲ ਖੜ੍ਹਾ ਸੁਣ ਰਿਹਾ ਸੀ। ਉਸ ਨੂੰ ਇਹ ਵੀ ਭੁੱਲ ਚੁੱਕਾ ਸੀ ਕਿ ਉਸ ਦੇ ਨਾਲ ਕੋਈ ਹੋਰ ਵੀ ਖੜ੍ਹਾ ਹੈ। ਅੱਖਾਂ ਮੀਟੀਆਂ ਹੋਈਆਂ, ਹੱਥ ਜੁੜੇ ਹੋਏ ਅਤੇ ਡਾਹਢੇ ਪ੍ਰੇਮ ਤੇ ਭਰੋਸੇ ਵਿਚ ਜੁੜ ਕੇ ਉਸ ਨੇ ਉਤਲੀ ਅਰਦਾਸ ਕੀਤੀ। ਕੁਝ ਦੇਰ ਖਾਮੋਸ਼ੀ ਰਹੀ ਅਤੇ ਫਿਰ ਅੱਗੇ ਲਿਖੇ ਸ਼ਬਦ ਮੂੰਹ ਤੋਂ ਨਿਕਲੇ -



"ਹੇ ਸੱਚੇ ਪਾਤਸ਼ਾਹ! ਦੂਸਰੀ ਗੱਲ ਮੈਂ ਆਪ ਜੀ ਤੋਂ ਇਹ ਮੰਗਣ ਅਤੇ ਮਨੰਵਾਣ ਆਇਆ ਹਾਂ ਕਿ ਮੇਰੇ ਖਾਨਦਾਨ ਵਿਚ, ਮੇਰੇ ਪਰਿਵਾਰ ਵਿਚ ਕੋਈ ਸ਼ਰਾਬ ਨਾ ਪੀਵੇ, ਕੋਈ ਜੂਆ ਨਾ ਖੇਡੇ ਅਤੇ ਕੋਈ ਕਦੇ ਰੰਡੀਬਾਜ਼ੀ ਨਾ ਕਰੇ। ਕੁਝ ਚਿਰ ਫੇਰ ਅੱਖਾਂ ਮੀਟੀ ਖਾਮੋਸ਼ ਰਹੇ। ਜਦ ਅੱਖਾਂ ਖੋਹਲੀਆਂ ਤਾਂ ਅੱਥਰੂ ਡਿੱਗ ਡਿੱਗ ਕੇ ਦਾਹੜੇ ਉਤੇ ਮੋਤੀ ਬਣ ਰਹੇ ਸੀ। ਆਪ ਨੇ ਰੁਮਾਲ ਕੱਢ ਕੇ ਅੱਥਰੂ ਪੂੰਝੇ ਅਤੇ ਮੇਰੇ ਵਲ ਤੱਕ ਕੇ ਹੱਸ ਕੇ ਆਖਿਆ 'ਭਗਤੀ ਅਤੇ ਮੁਕਤੀ ਅਸੀਂ ਫੇਰ ਕਦੀ ਆਣ ਲਵਾਂਗੇ, ਹਾਲੇ ਜਿਨ੍ਹਾਂ ਚੀਜ਼ਾਂ ਦੀ ਲੋੜ ਸੀ, ਉਹੋ ਮੰਗੀਆਂ ਤੇ ਲੀਤੀਆਂ ਹਨ।'

ਸ. ਹੀਰਾ ਸਿੰਘ ਜੀ ਨੇ ਲਾਹੌਰ ਆਪਣੇ ਘਰ ਆ ਕੇ ਕੁਝ ਹੀ ਦਿਨਾਂ ਮਗਰੋਂ ਸਭ ਪਰਿਵਾਰ ਨੂੰ, ਦੋਸਤਾਂ ਮਿਤਰਾਂ ਨੂੰ ਇਹ ਦੱਸਿਆ ਕਿ ਉਨ੍ਹਾਂ ਨੂੰ ਰਾਤ ਨੂੰ ਸੁਫਨਾ ਆਇਆ ਹੈ ਅਤੇ ਜਿਸ ਰਾਜ-ਮਹੱਲ ਵਿਚ ਉਨ੍ਹਾਂ ਨੇ ਜਾ ਕੇ ਅਗਲਾ ਜਨਮ ਲੈਣਾ ਹੈ, ਉਸ ਰਾਜ-ਮਹੱਲ ਵਿਚ ਉਨ੍ਹਾਂ ਦੀ ਬੜੀ ਇੰਤਜ਼ਾਰ ਹੋ ਰਹੀ ਹੈ, ਪੰਘੂੜੇ ਲਗ ਰਹੇ ਹਨ, ਕੱਪੜੇ ਤਿਆਰ ਹੋ ਰਹੇ ਹਨ, ਦਾਈਆਂ ਤੇ ਨਰਸਾਂ ਰੱਖੀਆਂ ਜਾ ਰਹੀਆਂ ਹਨ, ਕਮਰੇ ਸਜਾਏ ਜਾ ਰਹੇ ਹਨ। ਇਸ ਸੁਫਨੇ ਦਾ ਹਾਲ ਦਸਦੇ ਦਸਦੇ ਸ. ਹੀਰਾ ਸਿੰਘ ਨੇ ਆਖਿਆ ਕਿ ਅੱਜ ਤੋਂ ਇਤਨੇ ਦਿਨ ਬਾਅਦ, (ਕਰੀਬਨ ੧ ਮਹੀਨਾ) ਫਲਾਣੇ ਦਿਨ ਮੈਂ ਆਪਣਾ ਸਰੀਰ ਤਿਆਗਣਾ ਹੈ ਅਤੇ ਉਸ ਰਾਜ-ਮਹੱਲ ਵਿਚ ਜਾ ਕੇ ਜਨਮ ਲੈਣਾ ਹੈ। ਉਨ੍ਹਾਂ ਦੀ ਇਹ ਗੱਲ ਸੁਣ ਕੇ ਸਭ ਘਰ ਵਾਲੇ, ਦੋਸਤ, ਯਾਰ, ਮਿੱਤਰ, ਰਿਸ਼ਤੇਦਾਰ ਖੂਬ ਹੱਸਦੇ ਤੇ ਮਖੌਲ ਉਡਾਂਦੇ ਰਹੇ, ਪਰ ਸ. ਹੀਰਾ ਸਿੰਘ ਕਿਸੇ ਮਖੌਲ ਦਾ ਗੁੱਸਾ ਨਾ ਕਰਦੇ ਅਤੇ ਆਖਦੇ ਕਿ ਉਹ ਦਿਨ ਆ ਰਿਹਾ ਹੈ, ਜਿਸ ਦਿਨ ਮੈਂ ਸਰੀਰ ਤਿਆਗਣਾ ਹੈ, ਤੁਸੀਂ ਦਿਨ ਗਿਣਦੇ ਰਹੋ। ਇਹ ਗੱਲ ਏਥੋਂ ਤੱਕ ਮਸ਼ਹੂਰ ਹੋਈ ਕਿ ਕਈ ਦੋਸਤਾਂ ਮਿਤਰਾਂ ਨੇ ਦਿਨ ਗਿਣਨੇ ਸ਼ੁਰੂ ਕਰ ਦਿਤੇ ਅਤੇ ਆਖਣ

"ਲੈ ਬਈ ਸਰਦਾਰ ਹੀਰਾ ਸਿੰਘ, ਹੁਣ ਤੇਰੇ ਚੜ੍ਹਾਈ ਕਰਨ ਵਿਚ ਇਤਨੇ ਦਿਨ ਹੋਰ ਰਹਿ ਗਏ ਹਨ।' ਅੱਗੋਂ ਸ. ਹੀਰਾ ਸਿੰਘ ਹੱਸਦੇ ਹੱਸਦੇ ਆਖਦੇ, ਹਾਂ ਜੀ, ਠੀਕ ਇਤਨੇ ਦਿਨ ਹੀ ਬਾਕੀ ਰਹਿ ਗਏ ਹਨ।

ਜਿਸ ਤਾਰੀਖ ਨੂੰ ਸ. ਹੀਰਾ ਸਿੰਘ ਨੇ ਆਪਣਾ ਸਰੀਰ ਤਿਆਗਣ ਬਾਰੇ ਸਭ ਨੂੰ ਕਿਹਾ ਗਿਆ ਸੀ, ਉਸ ਤੋਂ ਠੀਕ ਤਿੰਨ ਦਿਨ ਪਹਿਲੇ ਉਨ੍ਹਾਂ ਨੂੰ ਬੁਖ਼ਾਰ ਚੜ੍ਹਿਆ ਅਤੇ ਫਿਰ ਬੁਖ਼ਾਰ ਵਿਚ ਹੀ ਨਮੋਨੀਆ ਹੋਇਆ। ਘਰ ਵਾਲਿਆਂ ਨੇ ਅਤੇ ਦੋਸਤਾਂ ਮਿਤਰਾਂ ਨੂੰ ਕਾਫੀ ਚਿੰਤਾ ਹੋ ਗਈ। ਕਈ ਡਾਕਟਰ ਹਕੀਮ ਬੁਲਾਏ ਗਏ। ਲਾਹੌਰ ਦੇ ਉਨ੍ਹਾਂ ਦਿਨਾਂ ਵਿਚ ਇਕ ਬੜੇ ਸਿਆਣੇ ਤੇ ਮਸ਼ਹੂਰ ਡਾਕਟਰ ਬੇਲੀ ਰਾਮ ਨੇ ਜਦ ਅਖੀਰਲੇ ਦਿਨ ਆ ਕੇ ਸ. ਹਰੀ ਸਿੰਘ ਤੋਂ ਪੁਛਿਆ, ਸਰਦਾਰ ਜੀ ਕੀ ਹਾਲ ਹੈ? ਤਾਂ ਸ. ਹੀਰਾ ਸਿੰਘ ਨੇ ਅੱਗੋਂ ਬੜੀ ਸ਼ਾਂਤੀ ਨਾਲ ਜਵਾਬ ਦਿਤਾ - 'ਡਾਕਟਰ ਸਾਹਿਬ! ਜਾਨ ਤੋੜ ਰਿਹਾ ਹਾਂ, ਆਪ ਦਾ ਸ਼ੁਕਰੀਆ।' ਐਨ ਉਸੇ ਦਿਨ ਜਿਸ ਦਿਨ ਦਾ ਸਭ ਨੂੰ ਕਹਿੰਦੇ ਹੁੰਦੇ ਸਨ ਸ. ਹੀਰਾ ਸਿੰਘ ਨੇ ਸਹਿਜ ਸੁਭਾਅ ਆਪਣਾ ਪੰਜ ਭੂਤਕ ਸਰੀਰ ਤਿਆਗ ਦਿਤਾ।

ਇਸ ਵੇਲੇ ਸ. ਹੀਰਾ ਸਿੰਘ ਦੇ ਪਰਿਵਾਰ ਵਿਚ ਸ਼ਰਾਬ, ਜੂਏ ਅਤੇ ਹੋਰ ਕਿਸੇ ਮਾੜੀ ਆਦਤ ਦਾ ਨਾਮ-ਨਿਸ਼ਾਨ ਨਹੀਂ। ਸਰਦਾਰ ਜੀ ਦਾ ਲੜਕਾ ਅੱਜ ਕਲ੍ਹ ਇਕ ਬੜਾ ਵੱਡਾ ਸਰਕਾਰੀ ਅਫਸਰ ਹੈ, ਘਰ ਵਿਚ ਸਾਰਾ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਰਹਿੰਦਾ ਹੈ। ਸਵੇਰੇ ਮਹਾਰਾਜ ਦੀ ਹਜ਼ੂਰੀ ਵਿਚ ਪਰਿਵਾਰ ਦੇ ਸਾਰੇ ਜੀਅ ਜੁੜਦੇ ਹਨ। ਸ. ਹੀਰਾ ਸਿੰਘ ਦੀ ਇਸਤਰੀ, ਆਪਣੇ ਸ਼ਹਿਰ ਦੇ ਇਸਤਰੀ ਸਤਿਸੰਗ ਦੀ ਕਈ ਸਾਲਾਂ ਤੋਂ ਪ੍ਰਧਾਨਗੀ ਦੀ ਸੇਵਾ ਕਰ ਰਹੀ ਹੈ ਅਤੇ ਜੀਵਨ ਆਪਣੇ ਵਿਤ ਮੂਜਬ ਨਾਮ ਤੇ ਬਾਣੀ ਵਾਲਾ ਬਤੀਤ ਕਰ ਰਹੀ ਹੈ।





# 'ਸਿਮਰਨ' ਦੀ ਅਰਦਾਸ

'ਸਿਮਰਨ' ਇਕ ਲੜਕੀ ਦਾ ਨਾਮ ਹੈ। ਇਸ ਵੇਲੇ ਲੜਕੀ ਦੀ ਉਮਰ ਸਵਾ ਅੱਠ ਸਾਲ ਦੀ ਹੈ। ਇਹ ਲੜਕੀ ਆਤਮ-ਸਾਇੰਸ ਲਹਿਰ ਦੇ ਜੀਵਨ ਸਰਪ੍ਰਸਤ ਸਰਦਾਰ ਜਗਜੀਤ ਸਿੰਘ ਐਡਵੋਕੇਟ ਅਤੇ ਸਰਦਾਰਨੀ ਕੁਲਜੀਤ ਕੌਰ ਬੀ.ਏ. ਦੀ ਵੱਡੀ ਲੜਕੀ ਦਾ ਨਾਮ ਹੈ। ਇਸ ਤੋਂ ਛੋਟੀ ਲੜਕੀ ਦਾ ਨਾਮ ਉਨ੍ਹਾਂ ਨੇ ਸੁਖਮਨੀ ਰੱਖਿਆ ਹੋਇਆ ਹੈ।

ਜਦ ਸਿਮਰਨ ਆਪਣੇ ਸਕੂਲ ਇਮਤਿਹਾਨ ਵਿਚ ਪਾਸ ਹੋਈ ਤਾਂ ਉਸ ਨੂੰ ਸ਼ਾਬਾਸ਼ ਤੇ ਵਧਾਈ ਦਿਤੀ ਗਈ, ਤਦ ਸਿਮਰਨ ਨੇ ਹੱਥ ਜੋੜ ਕੇ ਆਖਿਆ ਕਿ ਇਮਤਿਹਾਨ ਵਿਚ ਪਾਸ ਤਾਂ ਉਸ ਨੂੰ ਸ੍ਰੀ ਵਾਹਿਗੁਰੂ ਜੀ ਨੇ ਕਰਾਇਆ ਹੈ। ਕਿਉਂਕਿ ਉਹ ਵਾਹਿਗੁਰੂ ਜੀ ਅੱਗੇ ਰੋਜ਼ ਰਾਤੀਂ ਸੌਣ ਲੱਗਿਆਂ ਅਤੇ ਦਿਨ ਵਿਚ ਵੀ ਕਈ ਵਾਰੀ ਅਰਦਾਸ ਕਰਦੀ ਹੁੰਦੀ ਹੈ। ਜਦ ਸਿਮਰਨ ਤੋਂ ਪੁਛਿਆ ਗਿਆ ਕਿ ਵਾਹਿਗੁਰੂ ਜੀ ਅੱਗੇ ਉਹ ਕੀ ਅਰਦਾਸ ਕਰਦੀ ਹੈ? ਤਾਂ ਉਸ ਨੇ ਹੱਥ ਜੋੜ ਕੇ ਤੇ ਅੱਖਾਂ ਮੀਟ ਕੇ ਹੇਠ ਲਿਖੀ ਅਰਦਾਸ ਸੁਣਾਈ ਜੋ ਕਿ ਇਸ ਪ੍ਰਕਾਰ ਹੈ -

ਹੇ ਵਾਹਿਗੁਰੂ ਜੀ, ਪਹਿਲੇ ਮੈਂ ਤੁਹਾਡੀ ਬੱਚੀ ਹਾਂ ਫੇਰ ਮੰਮੀ ਡੈਡੀ ਦੀ ਬੱਚੀ ਹਾਂ। ਹੇ ਵਾਹਿਗੁਰੂ ਜੀ! ਮੈਂ ਪਾਸ ਹੋ ਜਾਵਾਂ। ਮੈਂ ਸਕੂਲ ਦਾ ਕੰਮ ਕਰਿਆ ਕਰਾਂ। ਮੈਂ ਕਦੀ ਫੇਲ੍ਹ ਨਾ ਹੋਵਾਂ। ਹੇ ਵਾਹਿਗੁਰੂ ਜੀ, ਤੁਸੀਂ ਸਾਡੇ ਗੁਰੂ ਜੀ, ਅਸੀਂ ਤੁਹਾਡੇ ਬੱਚੇ। ਅਸੀਂ ਸਾਰੇ ਤੁਹਾਡੀ ਸੇਵਾ ਕਰਨ ਨੂੰ ਤਿਆਰ ਹਾਂ। ਹੇ ਵਾਹਿਗੁਰੂ ਜੀ, ਸਾਰੇ

ਗਰੀਬ ਤੇ ਅਮੀਰ ਇਕੋ ਬਰਾਬਰ ਹਨ ਤੇ ਸਾਰੇ ਤੁਹਾਡੇ ਬੱਚੇ ਹਨ, ਤੁਸੀਂ ਸਭ ਦੀ ਮਦਦ ਕਰੋ। ਹੇ ਵਾਹਿਗੁਰੂ ਜੀ, ਮੈਂ ਕਦੇ ਝੂਠ ਨਾ ਬੋਲਾਂ, ਹਮੇਸ਼ਾਂ ਸੱਚ ਬੋਲਾਂ। ਕਦੇ ਚੋਰੀ ਨਾ ਕਰਾਂ। ਮੰਮੀ-ਡੈਡੀ ਦਾ ਹਮੇਸ਼ਾਂ ਕਹਿਣਾ ਮੰਨਾਂ। ਹੇ ਵਾਹਿਗੁਰੂ ਜੀ, ਮੈਨੂੰ ਅੱਛੇ-ਅੱਛੇ ਸੁਪਨੇ ਆਉਣ। ਕਦੀ ਗੰਦੇ ਸੁਪਨੇ ਨਾ ਆਉਣ। ਹੇ ਵਾਹਿਗੁਰੂ ਜੀ, ਮੈਂ ਕਮਜ਼ੋਰ ਨਾ ਰਹਾਂ। ਹੇ ਵਹਿਗਾਰ ਜੀ, ਮੈਂ ਤਾਂ ਕੁਛ ਨਹੀਂ ਪਰ ਤੁਸੀਂ ਬਹੁਤ ਅੱਛੇ ਤੇ ਵੱਡੇ ਹੋ। ਮੈਂ ਤਾਂ ਤੁਹਾਡੀ ਬੱਚੀ ਹਾਂ। ਹੇ ਵਾਹਿਗੁਰੂ ਜੀ, ਮੰਮੀ-ਡੈਡੀ ਤੇ ਹੋਰ ਸਭ ਰਿਸ਼ਤੇਦਾਰਾਂ ਦੀ (ਅਨੰਦਮਈ ਲੰਮੀ ਆਯੂ) Happy Long Life ਹੋਵੇ। ਹੇ ਵਾਹਿਗੁਰੂ ਜੀ, ਮੈਨੂੰ ਮਾਫ ਕਰ ਦਿਉ, ਜਿਹੜੇ ਮੈਂ ਪਾਪ ਕੀਤੇ ਹਨ। ਅੱਗੇ ਤੋਂ ਮੈਂ ਕੋਈ ਪਾਪ ਨਾ ਕਰਿਆ ਕਰਾਂ। ਤੁਹਾਡੀ ਬਹੁਤ ਮੇਹਰਬਾਨੀ ਤੁਸਾਂ ਸਾਨੂੰ ਬਹੁਤ ਭਾਗ ਲਗਾਏ ਹੈਨ। ਗਰੀਬਾਂ ਦੀ ਮਦਦ ਵੀ ਕਰੋ। ਸਾਡਾ joe (ਕੁੱਤਾ) ਰਾਜ਼ੀ ਖੁਸ਼ੀ ਰਹੇ। ਹੇ ਵਾਹਿਗੁਰੂ ਜੀ, ਸਭ ਦਾ ਭਲਾ ਕਰੋ, ਸਭ ਨੂੰ ਖੁਸ਼ ਰੱਖੋ।

ਇਸ ਤੋਂ ਪਿਛੋਂ ਸਿਮਰਨ ਨੇ ਇਹ ਦੱਸਿਆ ਕਿ ਜਦ ਗੋਆ ਦੀ ਲੜਾਈ. ਹੋ ਰਹੀ ਸੀ, ਤਾਂ ਉਹ ਰੋਜ਼ ਆਪਣੀ ਅਰਦਾਸ ਵਿਚ ਇਹ ਵੀ ਆਖਦੀ ਹੁੰਦੀ ਸੀ, ਹੇ ਵਾਹਿਗੁਰੂ ਜੀ, ਗੋਆ ਦੀ ਲੜਾਈ ਵਿਚ ਸਾਡੀ ਪਾਰਟੀ ਦੀ ਜਿੱਤ ਹੋਵੇ।

ਸਿਮਰਨ ਪਾਸ ਸਫੈਦ ਦੰਦ ਦੀ ਇਕ ਛੋਟੀ ਮਾਲਾ ਹੈ। ਇਸ ਨੂੰ ਉਹ ਰਾਤ ਸੌਣ ਵੇਲੇ (28 ਵਾਰੀ) ਸਤਿਨਾਮ ਵਾਹਿਗੁਰੂ ਜੀ ਦਾ ਜਾਪ ਕਰਦੀ ਹੈ - ਮਾਲਾ ਨੂੰ ਫੇਰ ਕੇ ਉਹ ਸਰ੍ਹਾਣੇ ਹੇਠ ਰੱਖ ਕੇ ਸੌਂਦੀ ਹੈ।





# ਸਤ੍ਰ ਅਨੇਕ ਚਲਾਵਤ ਘਾਵ ਤਉ ਤਨ ਏਕ ਨਾ ਲਾਗਨ ਪਾਵੈ

ਅੰਗਰੇਜ਼ਾਂ ਦੇ ਵੇਲੇ, ਡਗਸ਼ਈ ਸਿਰਫ ਅੰਗਰੇਜ਼ ਪਲਟਨਾਂ ਵਾਸਤੇ ਹੀ ਖਾਸ ਰੱਖਿਆ ਹੋਇਆ ਸੀ, ਏਥੇ ਨਾ ਕੋਈ ਦੇਸੀ ਆ ਕੇ ਰਹਿ ਸਕਦਾ ਸੀ, ਨਾ ਹੀ ਕੋਈ ਆਪਣੇ ਰਹਿਣ ਵਾਸਤੇ ਮਕਾਨ ਬਣਾ ਸਕਦਾ ਸੀ। 1947 ਵਿਚ ਅੰਗਰੇਜ਼ਾਂ ਦੇ ਜਾਣ ਮਗਰੋਂ, ਸਿਹਤ ਅਤੇ ਹਵਾ ਪਾਣੀ ਦੇ ਲਿਹਾਜ਼ ਨਾਲ, ਸ਼ਿਮਲੇ ਦੀਆਂ ਸਭ ਪਹਾੜੀਆਂ ਵਿਚੋਂ ਬੜੀ ਅੱਛੀ ਜਗ੍ਹਾ ਹੋਣ ਕਰਕੇ ਭਾਰਤੀ ਫੌਜਾਂ ਦੇ ਆਰਾਮ ਅਸਥਾਨ ਵਾਸਤੇ ਡਗਸ਼ਈ ਵਰਤਿਆ ਜਾਂਦਾ ਹੈ। ਉਨ੍ਹਾਂ ਦਿਨਾਂ (1966) ਵਿਚ ਦੋ ਪਲਟਨਾਂ ਜਿਹੜੀਆਂ ਕਿ ਲਦਾਖ ਅਤੇ ਨੀਫਾ ਵਿਚ ਪਿਛਲੇ ਸਾਲ ਚੀਨੀਆਂ ਦੇ ਹਮਲੇ ਵਿਰੁੱਧ ਲੜਦੀਆਂ ਰਹੀਆਂ ਸਨ, ਡਗਸ਼ਈ ਆਰਾਮ ਕਰਨ ਅਤੇ ਸੁਖ ਲੈਣ ਵਾਸਤੇ ਆਈਆਂ ਹੋਈਆਂ ਸਨ। ਇਨ੍ਹਾਂ ਪਲਟਨਾਂ ਵਿਚ ਕਈ ਸਿੱਖ ਅਫਸਰ ਸਨ ਅਤੇ ਕਮਾਂਡਿੰਗ ਅਫਸਰ ਵੀ ਇਕ ਸਿੱਖ ਕਰਨਲ ਹੀ ਸਨ।

ਡਗਸ਼ਈ ਵਿਖੇ ਖੁਲ੍ਹੀ ਸਿੱਖ ਕਾਨਵੈਂਟ (ਡਗਸ਼ਈ ਪਬਲਿਕ ਸਕੂਲ) ਦੇ ਲੜਕਿਆਂ ਨੂੰ ਹਾਕੀ ਦਾ ਮੈਚ ਖੇਡਣ ਲਈ ਕਈ ਵਾਰੀ ਇਨ੍ਹਾਂ ਪਲਟਨਾਂ ਵਿਚ ਦੇ ਅਫ਼ਸਰ ਬੁਲਾਂਦੇ ਰਹਿੰਦੇ ਹਨ। ਸਕੂਲ ਦੇ ਲੜਕਿਆਂ ਅਤੇ ਮਿਲਟਰੀ ਦੀਆਂ ਟੀਮਾਂ ਦੇ ਇਕ ਮੈਚ ਵਿਚ ਮੈਨੂੰ ਵੀ ਜਾਣ ਦਾ ਸਮਾਂ ਮਿਲਿਆ। ਮੈਚ ਮਗਰੋਂ ਮਿਲਟਰੀ

ਵਲੋਂ ਸਕੂਲ ਦੇ ਲੜਕਿਆਂ ਨੂੰ ਬੜੀ ਅੱਛੀ ਚਾਹ ਪਾਰਟੀ ਦਿਤੀ ਗਈ। ਉਸ ਸਮੇਂ ਉਕਤ ਕਮਾਂਡਿੰਗ ਅਫਸਰ ਨਾਲ ਗੱਲਾਂ ਕਰਨ ਦਾ ਵੀ ਮੌਕਾ ਮਿਲਿਆ - ਗੱਲਾਂ ਗੱਲਾਂ ਵਿਚ ਨੇਫਾ ਦੀ ਪਿਛਲੀ ਲੜਾਈ ਦਾ ਜ਼ਿਕਰ ਸ਼ੁਰੂ ਹੋ ਗਿਆ। ਕਰਨਲ ਸਾਹਿਬ ਕਹਿਣ ਲੱਗੇ ਕਿ ਉਨ੍ਹਾਂ ਦੀ ਪਲਟਨ ਨੇ ਘੱਟੋ ਘੱਟ ਹਜ਼ਾਰ ਚੀਨੀਆਂ ਨੂੰ ਮਾਰਿਆ ਹੋਵੇਗਾ, ਪਰ ਕਿਉਂਕਿ ਚੀਨੀਆਂ ਨੂੰ ਆਪਣੇ ਆਦਮੀ ਮਰਵਾਣ ਦਾ ਕੋਈ ਦਰੇਗ ਜਾਂ ਖਿਆਲ ਨਹੀਂ ਸੀ, ਜਿਤਨੇ ਮਰਦੇ ਉਤਨੇ ਹੀ ਪਿਛੋਂ ਹੋਰ ਆ ਜਾਂਦੇ ਸਨ, ਇਸ ਕਰਕੇ ਕਾਫੀ ਲੜਨ ਮਗਰੋਂ ਇਨ੍ਹਾਂ ਦੀ ਪਲਟਨ ਦਾ ਵੀ ਕਾਫੀ ਨੁਕਸਾਨ ਹੋਇਆ ਪਰ ਦੁਸ਼ਮਣ ਦੇ ਮੁਕਾਬਲੇ ਵਿਚ ਬਹੁਤ ਥੋੜ੍ਹਾ ਕਿਹਾ ਜਾ ਸਕਦਾ ਹੈ।

ਇਹ ਗੱਲਾਂ ਕਰਦੇ ਕਰਦੇ ਕਰਨਲ ਸਾਹਿਬ ਆਖਣ ਲੱਗੇ ਕਿ ਮੈਨੂੰ ਇਹ ਹੈਰਾਨੀ ਹੈ ਕਿ ਮੇਰੇ ਸਾਫੇ ਵਿਚੋਂ ਕਈ ਗੋਲੀਆਂ ਲੰਘੀਆਂ, ਇਕ ਗੋਲੀ ਮੇਰੇ ਕੰਨ ਨੂੰ ਝਰੀਟਦੀ ਸ਼ਾਂ ਸ਼ਾਂ ਕਰਕੇ ਲੰਘ ਗਈ ਪਰ ਮੈਨੂੰ ਕੋਈ ਵੀ ਨੁਕਸਾਨ ਨਾ ਪਹੁੰਚਿਆ। ਮੇਰਾ ਨਿਸ਼ਚਾ ਹੁੰਦਾ ਜਾ ਰਿਹਾ ਹੈ ਕਿ ਮੈਨੂੰ ਕਿਸੇ ਗਾਇਬੀ ਸ਼ਕਤੀ ਨੇ ਹਰ ਸਮੇਂ ਬਚਾਇਆ ਹੈ। ਮੈਂ ਅੰਗਰੇਜ਼ੀ ਕਾਨਵੈਂਟਾਂ ਵਿਚ ਪੜ੍ਹਿਆ ਹਾਂ ਤੇ ਗੁਰਬਾਣੀ ਅਤੇ ਆਪਣੇ ਧਰਮ ਤੋਂ ਚੰਗੀ ਤਰ੍ਹਾਂ ਵਾਕਿਫ ਵੀ ਨਹੀਂ ਪਰ ਮੈਂ ਹੈਰਾਨ ਹਾਂ ਕਿ ਸਾਡੀ ਪਲਟਨ ਦਾ ਡਾਕਟਰ ਲੜਾਈ ਵੇਲੇ ਬਜਾਏ ਜ਼ਖਮੀਆਂ ਦੀ ਸੇਵਾ ਕਰਨ ਦੇ ਇਕ ਟਰੱਕ ਹੇਠ ਲੁਕਿਆ ਹੋਇਆ ਸੀ। ਜਦ ਮੈਂ ਉਸ ਨੂੰ ਦੋ-ਤਿੰਨ ਵਾਰ ਤਾੜਨਾ ਕੀਤੀ ਕਿ ਉਠ ਕੇ ਆਪਣੀ ਡਿਊਟੀ ਕਰੇ ਤਾਂ ਉਹ ਇਹੋ ਕਹਿੰਦਾ ਕਿ ਗੋਲੀਆਂ ਦੇ ਇਸ ਵਸਦੇ ਮੀਂਹ ਵਿਚ ਉਹ ਕਿਸ ਤਰ੍ਹਾਂ ਬਾਹਰ ਨਿਕਲ ਸਕਦਾ ਹੈ? ਇਸ ਪਰ ਮੈਂ ਉਸ ਨੂੰ ਹੁਕਮ ਦਿਤਾ ਕਿ ਉਹ ਬਾਹਰ ਨਿਕਲ ਕੇ ਆਪਣੀ ਡਿਊਟੀ ਕਰੇ



ਨਹੀਂ ਤਾਂ ਮੈਂ ਉਸ ਨੂੰ ਸ਼ੂਟ ਕਰ ਦੇਵਾਂਗਾ। ਪਰ ਤਦ ਵੀ ਉਹ ਬਾਹਰ ਨਾ ਨਿਕਲਿਆ। ਕਰਨਲ ਸਾਹਿਬ ਕਹਿਣ ਲੱਗੇ ਕਿ ਮੈਂ ਆਪਣਾ ਪਿਸਤੌਲ ਕੱਢ ਕੇ ਉਸ ਡਾਕਟਰ ਨੂੰ ਸੱਚੀ ਮੁਚੀ ਸ਼ੂਟ ਕਰਨ ਲੱਗਾ ਤਾਂ ਚੀਨੀਆਂ ਦੀ ਇਕ ਗੋਲੀ ਐਨ ਮੇਰੇ ਪਿਸਤੌਲ ਦੇ ਬਟ ਉਤੇ ਆ ਲੱਗੀ ਅਤੇ ਮੈਂ ਸ਼ੂਟ ਨਾ ਕਰ ਸਕਿਆ। ਇਸ ਪਰ ਮੈਂ ਡਾਕਟਰ ਨੂੰ ਆਖਿਆ ਕਿ ਦੇਖ ਤੇਰੀ ਕਿਸਮਤ ਚੰਗੀ ਹੈ, ਮੇਰੇ ਤੈਨੂੰ ਗੋਲੀ ਮਾਰਨ ਲੱਗਿਆਂ ਈਸ਼ਵਰ ਨੇ ਤੇਰੀ ਰੱਖਿਆ ਕੀਤੀ ਹੈ। ਹੁਣ ਟਰੱਕ ਥੱਲਿਓਂ ਬਾਹਰ ਨਿਕਲ ਆ। ਇਸ ਪੁਰ ਵੀ ਡਾਕਟਰ ਨੇ ਬਾਹਰ ਨਿਕਲਣੋਂ ਨਾਂਹ ਕਰ ਦਿਤੀ।

ਕਰਨਲ ਸਾਹਿਬ ਦੀਆਂ ਗੱਲਾਂ ਅਸੀਂ ਕਈ ਜਣੇ ਧਿਆਨ ਨਾਲ ਸੁਣ ਰਹੇ ਸੀ ਅਤੇ ਉਨ੍ਹਾਂ ਦੇ ਗਿਰਦ ਸਭ ਖੜ੍ਹੇ ਸੀ ਤਾਂ ਆਪ ਨੇ ਅੱਖਾਂ ਮੀਟ ਕੇ ਫੇਰ ਖੋਲ੍ਹੀਆਂ ਤਾਂ ਕਹਿਣ ਲੱਗੇ ਤੁਸੀਂ ਸਭ ਹੈਰਾਨ ਹੋਵੇਗੇ ਕਿ ਐਨ ਉਸ ਵੇਲੇ ਪੰਜ ਛੇ ਗੋਲੀਆਂ ਇਕੱਠੀਆਂ ਟਰੱਕ ਹੇਠਾਂ ਲੁਕੇ ਹੋਏ ਡਾਕਟਰ ਨੂੰ ਜਾ ਲੱਗੀਆਂ ਅਤੇ ਉਹ ਮਿੰਟਾਂ-ਸਕਿੰਟਾਂ ਵਿਚ ਠੰਢਾ ਹੋ ਗਿਆ।

ਇਸ ਵੇਲੇ ਇਕ ਸਿੱਖ ਅਫਸਰ ਥਾਲ ਵਿਚ ਚਾਹ ਦੀਆਂ ਪਿਆਲੀਆਂ ਰੱਖੀ ਸਾਨੂੰ ਚਾਹ ਵਰਤਾਉਣ ਲਈ ਸਾਡੇ ਪਾਸ ਆ ਗਿਆ - ਉਸ ਵੇਲੇ ਕਰਨਲ ਸਾਹਿਬ ਨੇ ਉਸ ਵਲ ਇਸ਼ਾਰਾ ਕਰਕੇ ਆਖਿਆ ਕਿ ਇਹ ਅਫਸਰ ਵੀ ਲੜਾਈ ਵਿਚ ਮੇਰੇ ਨਾਲ ਹੀ ਖੜ੍ਹਾ ਰਹਿੰਦਾ ਸੀ ਅਤੇ ਆਪਣੇ ਜਵਾਨਾਂ ਦੇ ਹੌਸਲੇ ਵਧਾਂਦਾ ਤੇ ਵੰਗਾਰਦਾ ਰਹਿੰਦਾ ਸੀ। ਇਸ ਨੂੰ ਵੀ ਗੋਲੀ ਨਹੀਂ ਲੱਗੀ ਅਤੇ ਸਹੀ ਸਲਾਮਤ ਵਾਪਸ ਆਇਆ ਹੈ।

ਕਰਨਲ ਸਾਹਿਬ ਦੀਆਂ ਗੱਲਾਂ ਅਸੀਂ ਬੜੀ ਹੈਰਾਨੀ ਨਾਲ ਸੁਣ ਰਹੇ ਸੀ ਕਿ ਕੁਝ ਚਿਰ ਚੁੱਪ ਰਹਿਣ ਮਗਰੋਂ ਉਹ ਬੋਲੇ, "ਮੈਂ ਹੁਣ ਜਦ ਇਸ ਸਾਰੀ ਵਰਤਾ ਨੂੰ ਸੋਚਦਾ ਹਾਂ ਤਾਂ ਮੈਨੂੰ ਇਹ

ਪ੍ਰਤੀਤ ਹੁੰਦਾ ਹੈ ਕਿ ਮੈਨੂੰ ਤੇ ਇਸ ਅਫਸਰ ਨੂੰ ਵਸਦੀਆਂ ਗੋਲੀਆਂ ਵਿਚੋਂ ਬਚਾਣ ਵਾਲੀਆਂ ਸਾਡੀਆਂ ਦੋਹਾਂ ਦੀਆਂ ਇਸਤਰੀਆਂ ਹਨ। ਸਾਨੂੰ ਲੜਾਈ ਤੋਂ ਵਾਪਸ ਆ ਕੇ ਪਤਾ ਲੱਗਾ ਕਿ ਸਾਡੇ ਦੋਹਾਂ ਦੀਆਂ ਔਰਤਾਂ ਲੜਾਈ ਦੇ ਦਿਨਾਂ ਵਿਚ ਸਾਰਾ ਸਾਰਾ ਦਿਨ ਪਾਠ ਕਰਦੀਆਂ ਤੇ ਸਾਡੀ ਸਲਾਮਤੀ ਲਈ ਅਰਦਾਸਾਂ ਸੋਧਦੀਆਂ ਹੁੰਦੀਆਂ ਸਨ। ਖਾਣਾ ਘੱਟ ਖਾਂਦੀਆਂ ਤੇ ਸੌਂਦੀਆਂ ਵੀ ਘੱਟ ਹੁੰਦੀਆਂ ਸਨ ਅਤੇ ਸਾਰਾ ਵਕਤ ਗੁਰਬਾਣੀ ਪੜ੍ਹਦੀਆਂ, ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥੇ ਟੇਕਦੀਆਂ ਰਹਿੰਦੀਆਂ ਸਨ।

ਉਸ ਵੇਲੇ ਸਾਡੇ ਵਿਚੋਂ ਕਈਆਂ ਨੂੰ ਕਰਨਲ ਸਾਹਿਬ ਅਤੇ ਉਨ੍ਹਾਂ ਦੇ ਨਾਲ ਦੇ ਦੂਸਰੇ ਸਿੱਖ ਅਫਸਰ ਦੇ ਲੜਾਈ ਵਿਚੋਂ ਵਾਲ-ਵਾਲ ਬਚ ਕੇ ਸਹੀ ਸਲਾਮਤ ਵਾਪਸ ਆਉਣ ਦਾ ਕਾਰਨ ਸਪੱਸ਼ਟ ਹੋ ਗਿਆ।

ਉਪਰੰਤ ਕਰਨਲ ਸਾਹਿਬ ਨੇ ਸਾਨੂੰ ਇਕ ਹਿੰਦੂ ਅਫਸਰ ਦੇ ਵੀ ਆਪਣੀ ਪਲਟਨ ਵਿਚੋਂ ਦਰਸ਼ਨ ਕਰਾਏ। ਉਹ ਹਾਕੀ ਦੀ ਟੀਮ ਵਿਚ ਫੁਲ ਬੈਕ ਦੀ ਥਾਂ ਤੇ ਖੇਡ ਰਿਹਾ ਸੀ। ਆਖਣ ਲੱਗੇ ਜਿਉਂ ਜਿਉਂ ਲੜਾਈ ਜ਼ੋਰਾਂ ਉਤੇ ਜਾਂਦੀ ਸੀ, ਇਸ ਅਫਸਰ ਦੀ ਨਬਜ਼ ਬਜਾਏ ਤੇਜ਼ ਹੋਣ ਦੇ ਸਗੋਂ ਹੌਲੀ ਹੋ ਜਾਂਦੀ ਸੀ। ਇਸ ਦੇ ਮੂੰਹ ਤੇ ਜੋਸ਼ ਜਾਂ anxiety ਦੀ ਬਜਾਏ, ਸਹਿਜ ਤੇ ਸਾਂਤੀ ਆ ਜਾਂਦੀ ਸੀ। ਇਕ ਵਾਰ ਦੁਸ਼ਮਣ ਵਧੀ ਆ ਰਿਹਾ ਸੀ ਤਾਂ ਇਹ ਅਫਸਰ ਚੁੱਪ ਚਾਪ ਸਾਂਤ ਹੋ ਕੇ ਉਨ੍ਹਾਂ ਨੂੰ ਅੱਗੇ ਵਧਦਿਆਂ ਦੇਖਦਾ ਰਿਹਾ ਅਤੇ ਆਪਣੇ ਜਵਾਨਾਂ ਨੂੰ ਗੋਲੀ ਚਲਾਣ ਦਾ ਹੁਕਮ ਨਾ ਦਿਤਾ ਅਤੇ ਦੇਖਦਿਆਂ ਦੇਖਦਿਆਂ ਕਈ ਸੌ ਚੀਨੀਆਂ ਨੂੰ ਸਦਾ ਦੀ ਨੀਂਦ ਸੁਆ ਦਿਤਾ। ਕਰਨਲ ਸਾਹਿਬ ਕਹਿਣ ਲੱਗੇ ਕਿ ਉਸੇ ਮੋਰਚੇ ਮਗਰੋਂ ਇਸ ਅਫਸਰ ਨੂੰ ਉਤਲੇ ਅਹੁਦੇ ਦੀ ਤਰੱਕੀ ਦਿਤੀ ਗਈ।



ਆਉਂਦੀ ਵਾਰੀ ਕਰਨਲ ਸਾਹਿਬ ਨੇ ਆਖਿਆ, "ਬੀਰ ਸਾਹਿਬ, ਹੁਣ ਮੇਰੇ ਖਿਆਲਾਂ ਵਿਚ ਵਾਹਿਗੁਰੂ ਜੀ ਦੀ ਹੋਂਦ ਅਤੇ ਉਸ ਦੀ ਰਖਸ਼ਕ ਸ਼ਕਤੀ ਤੇ ਬੜਾ ਭਰੋਸਾ ਹੋ ਗਿਆ ਹੈ। ਮੈਨੂੰ ਕੁਝ ਧਾਰਮਿਕ ਪੁਸਤਕਾਂ ਪੜ੍ਹਨ ਵਾਸਤੇ ਜ਼ਰੂਰ ਭੇਜਣੀਆਂ।"

